ੴ ਵਾਹਿਗੁਰੂ ਜੀ ਕੀ ਫ਼ਤਹ ॥

## ਸਰਵੋਤਮ ਧਰਮ ਗ੍ਰੰਥ

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ

## ਅਤੇ

## ਸਰਵੋਤਮ ਧਰਮ

# ਖਾਲਸਾ ਪੰਥ

ਕ੍ਰਿਤ
ਸਵਾਮੀ ਰਾਮ ਤੀਰਥ ਜੀ ਦੰਡੀ ਸੰਨਿਆਸੀ

(ਪੰਜਾਬੀ ਅਨੁਵਾਦ)
ਪ੍ਰੋ: ਸ਼ਾਮ ਲਾਲ (ਐਮ. ਏ.)

ਪ੍ਰਕਾਸ਼ਕ :
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ ।

ਭੇਟਾ ਰਹਿਤ



ਸਵਾਮੀ ਰਾਮ ਤੀਰਥ ਜੀ ਦੰਡੀ ਸੰਨਿਆਸੀ
ਸਿੱਖੀ-ਮੰਡਲ ਵਿੱਚ ਆਉਣ ਤੋਂ ਪਹਿਲਾਂ

# ਪ੍ਰਕਾਸ਼ਕ ਵਲੋਂ

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਵਲੋਂ ਸੁਆਮੀ ਰਾਮ ਤੀਰਥ ਜੀ ਦੰਡੀ ਸੰਨਿਆਸੀ ਦੁਆਰਾ ਰਚਿਤ "ਸਰਵੋਤਮ ਧਰਮ ਗ੍ਰੰਥ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ" ਅਤੇ "ਸਰਵੋਤਮ ਧਰਮ ਖਾਲਸਾ ਪੰਥ" ਨਾਮ ਦੇ ਦੋਵੇਂ ਟ੍ਰੈਕਟ ਵੱਖ-ਵੱਖ ਛਾਪੇ ਜਾਂਦੇ ਰਹੇ ਹਨ । ਇਹਨਾਂ ਦੀਆਂ ਕਈ ਐਡੀਸ਼ਨਾਂ ਪ੍ਰਕਾਸ਼ਤ ਹੋ ਚੁੱਕੀਆਂ ਹਨ । ਪਾਠਕਾਂ ਵਲੋਂ ਇਹਨਾਂ ਰਚਨਾਵਾਂ ਨੂੰ ਮਿਲੇ ਉਤਸ਼ਾਹ-ਜਨਕ ਹੁੰਗਾਰੇ ਦੀ ਰੌਸ਼ਨੀ ਵਿਚ ਧਰਮ ਪ੍ਰਚਾਰ ਕਮੇਟੀ ਦੇ ਆਦੇਸ਼ ਅਨੁਸਾਰ ਇਹ ਦੋਵੇਂ ਟ੍ਰੈਕਟ ਇਕ ਕਿਤਾਬਚੇ ਦੇ ਰੂਪ ਵਿਚ ਪ੍ਰਕਾਸ਼ਿਤ ਕਰ ਪਾਠਕਾਂ ਹੱਥ ਦੇਣ ਦੀ ਖੁਸ਼ੀ ਲੈ ਰਹੇ ਹਾਂ ।

ਗੁਰੂ-ਪੰਥ ਦਾ ਦਾਸ

ਦਸੰਬਰ ੧੯੯੭

ਸਕੱਤਰ,

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ),

ਸ੍ਰੀ ਅੰਮ੍ਰਿਤਸਰ ।

# ਸੂਚੀ ਪੱਤਰ

# ਸੰਦੇਸ਼

ਮੈਨੂੰ ਪਰਮ ਕਿਰਪਾਲੂ, ਦਿੱਬ-ਦ੍ਰਿਸ਼ਟਾ ਤੇ ਬ੍ਰਹਮਨਿਸ਼ਠ ਸੁਆਮੀ ਰਾਮ ਤੀਰਥ ਜੀ ਦੰਡੀ ਸੰਨਿਆਸੀ ਦੀ ਰਚੀ "ਸਰਵੋਤਮ ਗ੍ਰੰਥ, ਆਦਿ ਸ੍ਰੀ ਗੁਰੂ ਗ੍ਰੰਥ" ਤੇ "ਸਰਵੋਤਮ ਧਰਮ ਖਾਲਸਾ ਪੰਥ" ਨਾਂ ਵਾਲੀ ਪੁਸਤਕਾ ਨੂੰ ਪੜ੍ਹਨ ਦਾ ਸੁਭਾਗ ਪ੍ਰਾਪਤ ਹੋਇਆ ਹੈ । ਇਸ ਪਰਉਪਕਾਰੀ ਹੰਭਲੇ ਨੂੰ ਤੱਕ ਕੇ ਜਿੱਥੇ ਮੈਂ ਸੁਆਮੀ ਜੀ ਲਈ ਪੂਰਨ ਸ਼ਰਧਾ ਨਾਲ ਨੱਕੋ-ਨੱਕ ਭਰ ਗਿਆ ਹਾਂ, ਉੱਥੇ ਆਪਣੇ ਜਨਮ-ਪਿੰਡ ਪ੍ਰਤੀ ਵੀ ਕ੍ਰਿਤੱਗਤਾ ਦੀ ਭਾਵਨਾ ਨੇ ਮੈਨੂੰ ਆ ਹਲੂਣਿਆ ਹੈ, ਉਸ ਪਿੰਡ ਪ੍ਰਤੀ ਜਿਸ ਨੇ ਇਸ ਬਿਬੇਕੀ ਸੰਤ ਨੂੰ ਜਨਮ ਦਿੱਤਾ ਹੈ ।

ਮੈਂ ਜ਼ਿਆਦਾ ਕੁਝ ਕਹੇ ਬਿਨਾਂ, ਗੁਰਬਾਣੀ ਦਾ ਇਕ ਨਿਰਮਾਣ ਉਪਾਸ਼ਕ ਹੋਣ ਦੇ ਨਾਤੇ, ਆਪਣੀ ਵੱਲੋਂ ਜਗਿਆਸੂ ਜਨਾਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਸ੍ਰੇਸ਼ਠ ਰਚਨਾ ਤੋਂ ਭਰਪੂਰ ਪ੍ਰੇਰਨਾ ਲੈਣ ਤੇ ਆਪਣੇ ਜੀਵਨ ਵਿਚ ਸੁੰਦਰਤਾ, ਸਰਲਤਾ, ਨਿਰਮਲਤਾ ਤੇ ਕਰਮ-ਯੋਗਤਾ ਆਦਿ ਸਦ-ਗੁਣ ਲਿਆਉਣ ਲਈ ਇਸ ਵਿਚ ਦੱਸੇ ਸਰਵੋਤਮ "ਗੁਰੂ ਗ੍ਰੰਥ ਸਾਹਿਬ" ਜੀ ਦੇ ਕਥਨੀ ਤੇ ਕਰਨੀ ਵਿਚ ਅਨੁਸਾਰੀ ਬਣਨ, ਕਿਉਂਕਿ ਕੇਵਲ ਇਸ "ਗੁਰੂ" ਦੀ ਓਟ ਲਿਆਂ ਹੀ "ਜਗਤ ਜਲੰਦੇ" ਉੱਤੇ "ਅੰਮ੍ਰਿਤ ਜਲ" ਵਰ੍ਹ ਸਕਦਾ ਹੈ ।

ਅੰਤ ਵਿਚ ਜਗਤ-ਪਿਤਾ ਅਕਾਲ ਪੁਰਖ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਇਹੋ ਜਿਹੇ ਪਰਉਪਕਾਰੀ ਸੰਤਾਂ ਨੂੰ, ਜਿਨ੍ਹਾਂ ਨੇ ਗਿਆਨ ਦੇ ਪ੍ਰਸ਼ਾਦ ਨਾਲ "ਅਸੰਖ ਮੂਰਖ ਅੰਧ ਘੋਰ" ਪ੍ਰਾਣੀਆਂ ਨੂੰ ਤ੍ਰਿਪਤ ਕਰਕੇ ਸਦ-ਉਪਦੇਸ਼ ਕਰਨ ਦਾ ਬੀੜਾ ਚੁੱਕਿਆ ਹੈ, ਆਪਣੇ ਮਿਸ਼ਨ ਵਿਚ ਸਫਲਤਾ ਬਖਸ਼ੇ ।

ਮਾਰਚ, ੧੯੭੪

ਗੁਰੂ-ਸੰਗਤ ਦਾ ਦਾਸ :

**ਗੁਰਚਰਨ ਸਿੰਘ ਟੌਹੜਾ**

ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ।

# ਅਰੰਭਕ ਸ਼ਬਦ

ਜਿਵੇਂ ਮਾਨਵ ਅਥਵਾ ਜਗਤ-ਧਰਮ ਦੇ ਚਾਲਕ, ਜਗਤ-ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ, ਭਾਈ ਗੁਰਦਾਸ ਜੀ ਦੇ ਪਰਮ ਯਥਾਰਥ ਕਥਨ :-

ਸੁਣੀ ਪੁਕਾਰਿ ਦਾਤਾਰ ਪ੍ਰਭੁ, ਗੁਰੁ ਨਾਨਕ ਜਗ ਮਾਹਿ ਪਠਾਇਆ ।

ਤਥਾ-ਸਤਿਗੁਰ ਨਾਨਕ ਦੇਉ, ਆਪ ਉਪਾਇਆ* ।

ਅਨੁਸਾਰ ਅਕਾਲ ਪੁਰਖ ਦੀ ਅਦਭੁਤ ਕਲਾ ਤੇ ਸੰਕਲਪ ਦਾ ਕ੍ਰਿਸ਼ਮਾ ਸਨ ਅਤੇ ਇਸ ਨਾਤੇ ਸਮੂਹ ਪੀਰਾਂ, ਪੈਗੰਬਰਾਂ ਤੇ ਅਵਤਾਰਾਂ ਦੀ ਸਫ਼ ਵਿਚ ਸ਼੍ਰੋਮਣੀ ਅਸਥਾਨ ਦੇ ਹੱਕਦਾਰ ਹਨ, ਕੁਝ ਤਿਵੇਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵੀ ਆਪਣੀ ਬਣਤਰ ਤੇ ਬਾਣੀ ਦੀ ਬਿਨਾਅ ਉੱਤੇ ਅਦੁੱਤੀ ਹਨ, ਬੇਜੋੜ ਹਨ । ਇਹ ਬੜੇ ਵੱਡੇ ਮਾਣ ਵਾਲੀ ਗੱਲ ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੁਭਾਗੇ ਸਿੱਖਾਂ ਦੇ ਹੀ ਹਿੱਸੇ ਆਈ ਹੈ ਕਿ ਉਹਨਾਂ ਦਾ, ਨਾ ਕੇਵਲ "ੴ ਵਾਹਿਗੁਰੂ ਜੀ" ਹੀ ਸਭ ਦਾ ਸਾਂਝਾ ਹੈ, ਸਗੋਂ ਗੁਰੂ ਅਤੇ ਗੁਰੂ ਦੀ ਜੋਤ-ਸਰੂਪ, ਸ੍ਰੀ ਗੁਰੂ ਗ੍ਰੰਥ ਸਾਹਿਬ ਵੀ, ਮਨੁੱਖ-ਮਾਤ੍ਰ ਲਈ ਸਾਂਝੇ ਹਨ । ਇਸ ਸਰਬ-ਸਾਂਝੇ ਧਰਮ ਗ੍ਰੰਥ ਦੇ ਪਹਿਲੇ ਪ੍ਰਕਾਸ਼ ਲਈ ਚਹੁੰ ਦਰਵਾਜ਼ਿਆਂ ਵਾਲਾ ਸਰਬ-ਸਾਂਝਾ ਹਰਿਮੰਦਰ ਸਾਹਿਬ ਉਸਾਰਨਾ ਤੇ ਇਸ ਵਿਚ ਇਸ ਨੂੰ ਸੁਸ਼ੋਭਤ ਕਰਨਾ, ਗੁਰਬਾਣੀ ਦੀ "ਸਰਵੋਤਮਤਾ" ਦਾ ਇਕ ਹੋਰ ਅਕੱਟ ਪ੍ਰਮਾਣ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਸਾਰ ਦਾ ਪਹਿਲਾ ਧਾਰਮਕ ਗ੍ਰੰਥ ਹੈ, ਜਿਸ ਵਿਚ ਨਾ ਕੇਵਲ ਸਤਿਗੁਰੂਆਂ ਦੀ ਹੀ ਧੁਰੋਂ ਆਈ ਬਾਣੀ ਅੰਕਿਤ ਹੈ, ਸਗੋਂ ਦੇਸ਼-ਭਰ ਦੇ ਤੀਹ ਹੋਰ ਮਹਾਂਪੁਰਖਾਂ ਦੀ ਵੀ । ਜਿਥੇ ਸਤਿਗੁਰੂਆਂ ਦੇ ਨਾਲ ਬ੍ਰਾਹਮਣ ਭਗਤ-ਜੈ ਦੇਵ (ਬੰਗਾਲ) ਤੇ ਰਾਮਾਨੰਦ ਜੀ (ਬੈਰਾਗੀ) ਸੁਸ਼ੋਭਤ ਹਨ ਉੱਥੇ ਅਖੌਤੀ ਨੀਵੀਆਂ ਜਾਤਾਂ ਵਾਲੇ ਭਗਤ ਕਬੀਰ ਜੀ (ਜੁਲਾਹਾ), ਨਾਮਦੇਵ ਜੀ (ਛੀਂਬਾ), ਰਵਿਦਾਸ ਜੀ (ਚੁਮਾਰ) ਅਤੇ ਫਰੀਦ ਜੀ (ਮੁਸਲਮਾਨ) ਆਦਿ ਵੀ ਵਿਦਮਾਨ ਹਨ । ਇਸ ਤਰ੍ਹਾਂ ਇਹ ਅਜੋਕੇ ਜੁਗ ਲਈ 'ਸਹਿਵਾਸ' ਤੇ 'ਭਾਵੁਕ ਏਕਤਾ' ਦਾ ਇਕ ਅਦੁੱਤੀ ਤੇ ਸਫਲ ਤਜ਼ਰਬਾ ਹੈ । ਪੰਜ ਕੁ ਸਦੀਆਂ ਦੇ ਮਹਾਂਪੁਰਸ਼ਾਂ ਦੇ ਅੰਮ੍ਰਿਤ-ਮਈ ਬਚਨਾਂ ਦੇ ਇਸ ਗੁਲਦਸਤੇ ਦੀ ਇਕ ਵੱਡੀ ਖ਼ੂਬੀ ਇਹ ਹੈ ਕਿ ਜਿਥੇ ਸੰਸਾਰ ਦੇ ਵੱਡੇ-ਵੱਡੇ ਮੱਤਾਂ ਦੇ ਧਰਮ ਗ੍ਰੰਥ ਉਨ੍ਹਾਂ ਤੋਂ ਢੇਰ ਚਿਰ ਪਿਛੋਂ ਲਿਖੇ ਗਏ, ਓਥੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ, ਪੰਜਵੇਂ ਨਾਨਕ—ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਪਣੀ ਹਯਾਤ ਤੇ ਦੇਖ-ਰੇਖ ਵਿਚ ਤਿਆਰ ਕਰਵਾਇਆ ਅਤੇ ਇਸ ਉੱਤੇ ਆਪਣੇ ਵਲੋਂ ਪ੍ਰਮਾਣੀਕਤਾ ਦੀ ਮੋਹਰ ਲਾ ਦਿੱਤੀ ।

ਸੁਆਮੀ ਰਾਮ ਤੀਰਥ ਜੀ ਨੇ ਇਸ ਪੁਸਤਕ ਵਿਚ, ਜਿਥੇ ਪੂਰੀ ਬੇਬਾਕੀ, ਸਾਫ-ਗੋਈ ਤੇ ਦ੍ਰਿੜ੍ਹਤਾ ਨਾਲ ਵੇਦਾਂ, ਪੁਰਾਣਾਂ ਤੇ ਸਿਮਰਤੀਆਂ ਵਿਚ ਆਏ ਕੁਪ੍ਰਸੰਗਾਂ ਅਤੇ ਅਨੁਚਿਤ

* ਨਿਰੰਕਾਰ ਨੇ ਆਪ ।

ਰਸਮਾਂ, ਰੀਤਾਂ ਤੇ ਰਿਵਾਜ਼ਾਂ ਦਾ ਖੰਡਨ ਕੀਤਾ ਹੈ, ਓਥੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰਬ-ਕਾਲੀ ਤੇ ਸਰਬ-ਦੇਸੀ ਸੰਦੇਸ਼ ਦਾ ਵੀ ਪੂਰੀ ਸਪੱਸ਼ਟਤਾ ਨਾਲ ਸ਼ਰਧਾ-ਭਰਪੂਰ ਉਲੇਖ ਕੀਤਾ ਹੈ। ਇਹ ਉਹਨਾਂ ਦੇ ਡੂੰਘੇ ਅਧਿਐਨ, ਹਕੀਕਤ-ਸ਼ਨਾਸੀ ਤੇ ਵਿਦਵਤਾ ਦਾ ਪ੍ਰਤੱਖ ਪ੍ਰਮਾਣ ਹੈ।

ਹਾਂ, ਕਿਤੇ ਕਿਤੇ ਗੁਰਬਾਣੀ ਦੇ ਅਰਥ ਤੇ ਵਿਆਖਿਆ ਕਰਨ ਵੇਲੇ ਉਨ੍ਹਾਂ ਨੇ ਗੁਰਬਾਣੀ ਵਿਆਕਰਣ ਆਦਿ ਨੂੰ ਦ੍ਰਿਸ਼ਟੀ-ਗੋਚਰ ਨਹੀਂ ਰੱਖਿਆ, ਜਿਸ ਨਾਲ ਭੁਲੇਖਾ ਪੈਣ ਦੀ ਸੰਭਾਵਨਾ ਹੋ ਸਕਦੀ ਹੈ। ਵੰਨਗੀ ਮਾਤ੍ਰ ਕੇਵਲ ਇਕ ਦੋ ਉਦਾਹਰਣਾਂ ਪੇਸ਼ ਕਰਦਾ ਹਾਂ :

*ਸੁਆਮੀ ਜੀ ਨੇ ਮੂਲ-ਮੰਤਰ ਅਥਵਾ ਆਰੰਭਕ ਮੰਗਲ ਨੂੰ ਗੁਰ-ਮੰਤ੍ਰ ਕਰਕੇ ਮੰਨਿਆ ਹੈ, ਹਾਲਾਂ ਕਿ ਭਾਈ ਗੁਰਦਾਸ ਜੀ ਦਾ ਸਪੱਸ਼ਟ ਆਦੇਸ਼ ਹੈ :*

*ਵਾਹਿਗੁਰੂ ਗੁਰ ਮੰਤ੍ਰ ਹੈ ਜਪਿ ਹਉਮੈ ਖੋਈ।*

*ਇਸ ਤਰ੍ਹਾਂ ਆਪ ਜੀ ਨੇ 'ਗੁਰ ਪ੍ਰਸਾਦਿ' ਦੇ ਅਰਥ 'ਗੁਰੂ ਦੀ ਕ੍ਰਿਪਾ ਦੁਆਰਾ' ਕਰਨ ਦੀ ਥਾਂ 'ਪਰਮ ਅਨੰਦ ਸਰੂਪ ਵਾਹਿਗੁਰੂ' ਕੀਤੇ ਹਨ। ਹੇਠਲੇ ਪ੍ਰਮਾਣ ਵਿਚ ਆਏ ਇਸ ਪਦ ਦੇ ਦੋਹਾਂ ਰੂਪਾਂ ਤੋਂ ਮੇਰੀ ਗੱਲ ਵਧੇਰੇ ਸਪੱਸ਼ਟ ਹੋ ਜਾਵੇਗੀ :*

*ਕਾਮ ਕ੍ਰੋਧ ਅਰੁ ਲੋਭ ਮੋਹ, ਬਿਨਸਿ ਜਾਇ ਅਹੰਮੇਵ ॥*
*ਨਾਨਕ ਪ੍ਰਭ ਸਰਣਾਗਤੀ, ਕਰ ਪ੍ਰਸਾਦੁ ਗੁਰਦੇਵ ॥*
*ਅਸਟਪਦੀ ॥ ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥*

*(ਸੁਖਮਨੀ)*

ਵੇਖੋ, ਜਿਥੇ 'ਪ੍ਰਸਾਦੁ' ਨਾਂਵ, ਇਕ ਵਚਨ ਤੇ ਕਰਮ ਕਾਰਕ ਹੈ, ਉਥੇ 'ਪ੍ਰਸਾਦਿ' ਨਾਂਵ, ਇਕ ਵਚਨ ਕਰਣ ਕਾਰਕ ਹੈ। 'ਗੁਰ' ਪਦ ਵਿਚ 'ਰ' ਔਂਕੜ ਰਹਿਤ ਹੋਣਾ ਵੀ ਇਸ ਨੂੰ ਸੰਬੰਧਕੀ ਬਣਾ ਦਿੰਦਾ ਹੈ -'ਗੁਰੂ ਦੀ ਕਿਰਪਾ ਦੁਆਰਾ'।

ਇਹ ਗੱਲ ਵੀ ਚੇਤੇ ਰੱਖਣ ਵਾਲੀ ਹੈ ਕਿ 'ਬਾਣੀ' ਬੋਲੀ ਤੇ ਲਿੱਪੀ-ਬੋਧ ਹੈ ਅਤੇ ਗੁਰੂ ਜੀ ਦਾ ਇਹ ਉਪਕਾਰ ਜਿਥੇ ਇਸ ਦੇ ਅੰਤ੍ਰੀਵ ਭਾਵਾਂ ਨੂੰ ਸਪੱਸ਼ਟ ਕਰਨ ਵਿਚ ਸਹਾਈ ਹੁੰਦਾ ਹੈ, ਓਥੇ ਇਕ ਇਕ ਤੁਕ ਦੇ ਪੰਜ ਪੰਜ, ਸੱਤ ਸੱਤ ਅਰਥ ਕਰਨ ਦੀ ਰੁਚੀ ਤੇ ਖੁਲ੍ਹ ਨੂੰ ਵੀ ਠਲ੍ਹ ਪਾਉਂਦਾ ਹੈ।

ਅੰਤ ਵਿਚ ਮੈਂ ਨਿਮਰਤਾ ਸਹਿਤ, ਪਰਮ ਸਤਿਕਾਰ ਯੋਗ ਸੁਆਮੀ ਜੀ ਨੂੰ ਉਨ੍ਹਾਂ ਵੱਲੋਂ ਐਸੀ ਸੁਘੜਤਾ ਤੇ ਸੁਹਿਰਦਤਾ ਸਹਿਤ ਦਰਸਾਈ ਸਚਾਈ-ਸ੍ਰੀ ਗੁਰੂ ਗ੍ਰੰਥ ਸਾਹਿਬ ਦੀ 'ਸਰਵੋਤਮਤਾ'-ਦੀ ਮਹਾਨ ਰਚਨਾ ਉੱਤੇ ਹਾਰਦਿਕ ਵਧਾਈ ਦਿੰਦਾ ਹਾਂ ਅਤੇ ਆਸ ਕਰਦਾ ਹਾਂ, ਕਿ ਇਹ ਪੁਸਤਕ ਸ਼ੀਘਰ ਹੀ ਹੋਰ ਬੋਲੀਆਂ ਵਿਚ ਵੀ ਪ੍ਰਕਾਸ਼ਤ ਹੋ ਕੇ, ਜਿਥੇ ਲੋਕਾਈ ਦੇ ਅੰਧ-ਵਿਸ਼ਵਾਸ ਨੂੰ ਪਾਸ਼-ਪਾਸ਼ ਕਰੇਗੀ, ਓਥੇ ਗੁਰਬਾਣੀ ਦੇ ਅਮਰ ਤੇ ਰੱਬੀ-ਗਿਆਨ ਦਾ ਵੀ ਘਟ-ਘਟ ਵਿਚ ਪ੍ਰਚੰਡ ਪ੍ਰਕਾਸ਼ ਦਾ ਸਾਧਨ ਬਣੇਗੀ।

**ਹਰਿਭਜਨ ਸਿੰਘ**

ਸ੍ਰੀ ਅੰਮ੍ਰਿਤਸਰ ਪ੍ਰਿੰਸੀਪਲ,
੫ ਅਪ੍ਰੈਲ, ੧੯੭੪ ਸ਼ਹੀਦ ਸਿੱਖ ਮਿਸ਼ਨਰੀ ਕਾਲਜ।

# ਦੋ ਸ਼ਬਦ

ਪਿਆਰੇ ਪਾਠਕ ਜਨੋਂ !

ਮੈਥੋਂ ਅੰਤਰਜਾਮੀ 'ਸਤਿਗੁਰ ਪ੍ਰਸਾਦਿ' ਰੂਪ ਪ੍ਰਭੂ ਜੀ ਨੇ 'ਸਰਵੋਤਮ ਗ੍ਰੰਥ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਨਾਂ ਦੀ ਇਹ ਪੁਸਤਕ ਲਿਖਵਾਈ ਹੈ । ਭਾਰਤ ਦੇ ਪ੍ਰਾਚੀਨ ਧਰਮ ਗ੍ਰੰਥਾਂ, ਵੇਦਾਂ, ਸਿਮਰਤੀਆਂ, ਮਹਾਭਾਰਤ, ਤੰਤਰਾਂ, ਪੁਰਾਣਾਂ ਤੇ ਸਮਾਰਤ ਸੂਤਰਾਂ-ਦੇ ਅਧਿਐਨ ਤੋਂ ਮੈਨੂੰ ਅਨੁਭਵ ਹੋਇਆ ਹੈ ਕਿ ਉਨ੍ਹਾਂ ਵਿਚ ਕਈ ਧਰਮ-ਵਿਰੋਧੀ-ਤੱਤ ਰਲੇ ਹੋਏ ਹਨ, ਮੈਂ ਉਨ੍ਹਾਂ ਤੱਤਾਂ ਨੂੰ ਕੁਝ ਵੰਨਗੀਆਂ ਦੇ ਕੇ ਉਨ੍ਹਾਂ ਦੀ ਆਲੋਚਨਾ ਵੀ ਕਰ ਦਿੱਤੀ ਹੈ ਤੇ ਪੁਸਤਕ ਦੇ ਅੰਤ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੀ ਨਿਰਮਲ ਬਾਣੀ ਦੀਆਂ ਝਲਕੀਆਂ ਦਿਤੀਆਂ ਹਨ ਜੋ ਗੁਰਬਾਣੀ ਨੂੰ ਪਰਮ ਕਲਿਆਣਕਾਰੀ ਤਾਂ ਦਰਸਾਉਂਦੀਆਂ ਹੀ ਹਨ, ਪਰ ਪ੍ਰਾਚੀਨ-ਗ੍ਰੰਥਾਂ ਵਿਚਲੇ ਦੋਸ਼ਾਂ ਤੋਂ ਰਹਿਤ ਵੀ ਸਿੱਧ ਹੋ ਜਾਂਦੀਆਂ ਹਨ । ਇਸ ਬਾਣੀ ਜਿੰਨੀ ਉੱਤਮ-ਬਾਣੀ ਮੈਨੂੰ ਕਿਧਰੇ ਨਜ਼ਰੀਂ ਨਹੀਂ ਆਈ ।

ਇਥੇ ਮੈਂ ਪੰਡਤ ਰਾਮ ਬਸੰਤ ਸਿੰਘ ਜੀ ਦਾ ਦਿਲੀ ਧੰਨਵਾਦ ਕਰਨਾ ਆਪਣਾ ਫ਼ਰਜ਼ ਸਮਝਦਾ ਹਾਂ, ਜਿਹੜੇ ਨਿਰਮਲ-ਸੰਤ-ਅਖਾੜੇ ਵਿਚ ਕਥਾ ਕਰਿਆ ਕਰਦੇ ਸਨ ਤੇ ਫੇਰ ਰਿਆਸਤ ਪਟਿਆਲਾ ਦੇ ਮਹਾਰਾਜ ਭੂਪਿੰਦਰ ਸਿੰਘ ਦੇ ਪੁੱਤਰ ਪੁੱਤਰੀਆਂ ਨੂੰ ਧਾਰਮਿਕ ਵਿਦਿਆ ਪੜ੍ਹਾਉਣ ਲੱਗ ਪਏ ਸਨ । ਉਹ 'ਟੌਹੜਾ' ਪਿੰਡ ਦੇ ਜੰਮ-ਪਲ ਸਨ ਤੇ ਮੇਰੇ ਤਾਇਆ ਜੀ ਦੇ ਪੁੱਤਰ ਸਨ । ਉਨ੍ਹਾਂ ਨੇ ਹੀ ਮੈਨੂੰ ਬਾਲ-ਅਵਸਥਾ ਵਿਚ 'ਨਨਕਾਣਾ ਸਾਹਿਬ' ਲਿਜਾ ਕੇ 'ਲਘੂ-ਕੌਮ ਦੀ' ਦਾ ਅਧਿਐਨ ਕਰਵਾਇਆ ਤੇ 'ਗੁਰਬਾਣੀ' ਦੀ ਚਾਟ ਲਾਈ । ਅਜਿਹੀ 'ਸਰਵੋਤਮ ਬਾਣੀ' ਨਾਲ ਮੇਰਾ ਪ੍ਰੀਚੈ ਕਰਵਾਉਣ ਕਰ ਕੇ ਉਹ ਸੰਤ ਬਿਰਤੀ ਪੁਰਸ਼ ਮੇਰੇ ਧੰਨ-ਬਚਨ ਦਾ ਭਾਗੀ ਹੈ ।

ਅੰਤ ਵਿਚ ਮੈਂ ਇਸ ਉਮੀਦ ਨਾਲ ਇਹ ਪੁਸਤਕ ਆਪ ਜੀ ਨੂੰ ਭੇਟ ਕਰ ਰਿਹਾ ਹਾਂ ਕਿ ਸੱਚ ਦੇ ਪੱਖੀ ਸੱਜਣ ਜ਼ਰੂਰ ਇਸ ਦਾ ਸੁਆਗਤ ਕਰਨਗੇ ।

ਆਪ ਸਭ ਦਾ ਸਨੇਹੀ,

ਲੁਧਿਆਣਾ, ਹਰਿਦੁਆਰ

**ਰਾਮ ਤੀਰਥ**

(ਦੰਡੀ ਸੰਨਿਆਸੀ)

੩੧ ਮਾਰਚ, ੧੯੭੪

# ਨਿਰਮਲ-ਸੰਦੇਸ਼

ਪੂਜਯ ਸ੍ਰੀ ਦੰਡੀ ਸੁਆਮੀ ਰਾਮਤੀਰਥ ਜੀ ਦੀ ਰਚੀ ਪੁਸਤਕ "ਸਰਵੋਤਮ ਗ੍ਰੰਥ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ" ਨੂੰ ਮੈਂ ਚੰਗੀ ਤਰ੍ਹਾਂ ਵਿਚਾਰਿਆ ਤੇ ਘੋਖਿਆ ਹੈ । ਸੁਆਮੀ ਜੀ ਨੇ ਮਿਹਨਤ ਕਰਕੇ ਸੁੰਦਰ ਵਿਵੇਚਨਾਤਮਕ ਰੀਤੀ ਨਾਲ ਲਿਖਿਆ ਹੈ। ਆਪਣੀ ਲਿਖਤ ਵਿਚ ਸੁਆਮੀ ਜੀ ਨੇ ਪ੍ਰਾਚੀਨ ਸਮਿਆਂ ਦੇ ਬਹੁਤ ਸਾਰੇ ਅੰਧ-ਵਿਸ਼ਵਾਸਾਂ ਦਾ ਬੜੀ ਸੁਚੱਜਤਾ ਨਾਲ ਨਿਆਇ ਪੂਰਵਕ ਖੰਡਨ ਕੀਤਾ ਹੈ । ਇਸ ਲਈ ਮੈਂ ਸੁਆਮੀ ਜੀ ਦੀ ਤੇ ਉਨ੍ਹਾਂ ਦੇ ਉੱਚ ਕੋਟੀ ਦੇ ਹੰਭਲੇ ਦੀ ਰੱਜਵੀਂ ਪ੍ਰਸੰਸਾ ਕਰਦਾ ਹਾਂ ਤੇ ਇਸ ਵਿਚਾਰ ਦਾ ਹਾਂ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ' ਸੰਗਤਾਂ ਲਈ ਅਤਿਅੰਤ ਸੁੰਦਰ ਤੇ ਲਾਭਦਾਇਕ ਧਰਮ ਗ੍ਰੰਥ ਹੈ । ਦੁਖੀ ਜਨਤਾ ਨੂੰ ਮੇਰੀ ਸਨਿਮਰ ਬੇਨਤੀ ਹੈ ਕਿ ਸਮੂਹ ਸੱਜਣ ਮਾਨਵ ਸਮਾਜ ਦੇ ਇਸ ਅਤਿ ਉੱਤਮ ਗ੍ਰੰਥ ਦਾ ਅਧਿਐਨ ਕਰਕੇ ਚਿਰਾਂ ਤੋਂ ਚਲੇ ਆ ਰਹੇ ਅਨੇਕ ਕਾਰਣਾਂ ਤੋਂ ਪੈਦਾ ਹੋਏ ਅੰਧ-ਵਿਸ਼ਵਾਸਾਂ ਦਾ ਜਥਾ-ਜੋਗ ਤਿਆਗ ਕਰਕੇ ਆਪਣੇ ਮਾਨਵ-ਜੀਵਨ ਨੂੰ ਸਫਲਾ ਬਣਾਉਣ ।

ਹੇਠ ਲਿਖੇ ਹੋਰ ਕਿੰਨੇ ਹੀ ਮਹਾਤਮਾ-ਜਨਾਂ ਨੇ ਵੀ ਸੁਆਮੀ ਜੀ ਦੇ ਪ੍ਰਯਤਨ ਦੀ ਪੂਰਨ ਸ਼ਲਾਘਾ ਕੀਤੀ ਹੈ :

੧. ਨਿਰਮਲ ਸੰਤ-ਨਰਾਇਣ ਸਿੰਘ ਜੀ, ਨਿਰਮਲ ਬਾਗ,ਕਨਖਲ,ਹਰਿਦੁਆਰ ।

੨. ਨਿਰਮਲ ਸੁਆਮੀ-ਮਨੀ ਸਿੰਘ ਜੀ,
ਪ੍ਰੇਮ ਸਦਨ, ਨਿਰਮਲ ਛਾਉਣੀ, ਹਰਿਦੁਆਰ ।

੩. ਨਿਰਮਲ ਸੰਤ-ਪੰਡਿਤ ਵਿਸ਼ਨ ਸਿੰਘ ਜੀ ਕ੍ਰੀਟ,
ਗਿਆਨੀ ਸਤਿਸੰਗ ਭਵਨ, ਹਰਿਦੁਆਰ ।

੪. ਨਿਰਮਲ ਸੰਤ-ਰਘੁਵੀਰ ਸਿੰਘ ਜੀ ਵੇਦਸ਼ਾਸਤਰੀ,
ਨਿਰਮਲ ਸੰਤ ਪੁਰਾ ਕਨਖਲ, ਹਰਿਦੁਆਰ ।

੫. ਨਿਰਮਲ ਸੰਤ-ਪੰਡਿਤ ਸੁਹੇਲ ਸਿੰਘ ਜੀ,
ਡੇਰਾ ਸਮਾਧਾਂ, ਕੋਕਰੀ ਖੁਰਦ, ਫਿਰੋਜ਼ਪੁਰ, ਪੰਜਾਬ ।

੬. ਨਿਰਮਲ ਮਹੰਤ-'ਸ਼ਹਿਨਸ਼ਾਹ' ਆਤਮਾ ਸਿੰਘ ਜੀ,
ਪ੍ਰਧਾਨ, ਨਿਰਮਲ ਸਾਧੂ ਮੰਡਲ, ਯੂ.ਪੀ.,
ਸਤਿਗੁਰ ਨਾਨਕ ਆਸ਼ਰਮ, ਹਰਿਦੁਆਰ ।

੭. ਨਿਰਮਲ ਮਹੰਤ-ਦੀਦਾਰ ਸਿੰਘ ਜੀ,
ਨਿਰਮਲ ਅਖਾੜਾ, ਕੀਟਾ ਗੰਜ, ਪ੍ਰਯਾਗ ਰਾਜ ।

੮. ਨਿਰਮਲ ਸੰਤ-ਪੰਡਿਤ ਨਿਹਾਲ ਸਿੰਘ ਜੀ,

ਅਵਧੂਤ ਸ੍ਰੀ ਗਣੇਸ਼ ਆਸ਼ਰਮ,ਨਿਰਮਲ ਛਾਉਣੀ, ਹਰਿਦੁਆਰ ।

੯. ਨਿਰਮਲ ਸੁਆਮੀ-ਅਰਜਨ ਸਿੰਘ ਜੀ ਮੁਨੀ, ਨਿਆਇ ਸ਼ਾਸਤਰੀ,

ਵਿਆਕ੍ਰਣਾਚਾਰੀਆ,ਪ੍ਰੇਮ ਸਹਨਾ, ਨਿਰਮਲ ਛਾਉਣੀ,ਹਰਿਦੁਆਰ ।

੧੦. ਸ੍ਰੀ ਦੰਡੀ ਸੰਨਿਆਸੀ-ਬ੍ਰਹਮਾਨੰਦ ਤੀਰਥ ਜੀ,

ਪੰਜਾਬ ਸਿੰਧ ਖੇਤਰ, ਹਰਿਦੁਆਰ ।

੩੦ ਮਾਰਚ, ੧੯੭੪

ਅਰਜਨ ਸਿੰਘ ਭਿਖਸ਼ੂ
(ਨਿਰਮਲ ਸੁਆਮੀ ਜੀ)

# ਸੰਦੇਸ਼

ਪਿਆਰੀ ਸਾਧ-ਸੰਗਤ ਜੀ !

ਬ੍ਰਹਮਵੇਤਾ ਸੁਆਮੀ ਰਾਮ ਤੀਰਥ ਜੀ ਦੀ ਪਰਮ ਪਿਤਾ-ਗੁਰੂ ਗ੍ਰੰਥ ਸਾਹਿਬ ਜੀ ਨੂੰ ਦੀ ਉਪਮਾ ਮੈਂ ਇਸ ਪੋਥੀ 'ਚੋਂ ਪੜ੍ਹੀ ਤਾਂ ਸੁਆਮੀ ਜੀ ਪ੍ਰਤੀ ਅਥਾਹ ਪ੍ਰੇਮ ਤੇ ਸ਼ਰਧਾ ਉਮਡ ਪਈ, ਜਿਨ੍ਹਾਂ ਨੇ ਇਕ ਲੰਬਾ ਸੰਤ-ਜੀਵਨ ਜੀਊ ਕੇ ਤੇ ਅਨੰਤ ਅਧਿਐਨ ਕਰ ਕੇ ਆਪਣੇ ਪ੍ਰੌੜ੍ਹ ਤਜਰਬੇ 'ਚੋਂ ਇਹ ਸਾਰ ਭੂਤ ਕ੍ਰਿਤੀ ਸਾਨੂੰ ਆਪਣੇ ਬੌਂਦਲੇ ਹੋਏ ਜੀਵਨ-ਰਥਾਂ ਨੂੰ ਸੇਧ ਦੇਣ ਲਈ ਬਖਸ਼ੀ ਹੈ; ਇਹ ਇਕ ਅਮੁੱਲੀ ਭੇਟ ਹੈ ਤੇ ਅਮਰ ਦਾਤ ਹੈ । ਇਸ ਭੇਟ ਨੂੰ ਫਰੋਲ ਕੇ ਚਕ੍ਰਿਤ ਜਿਹਾ ਰਹਿ ਗਿਆ ਹਾਂ । ਹੈਂ ! ਭਾਰਤੀ ਪ੍ਰਾਚੀਨ ਧਰਮ ਗ੍ਰੰਥਾਂ 'ਚ ਦੁਸ਼ਟਾਂ ਨੇ ਐਨਾ ਦੁਰਾਚਾਰਮਈ ਊਟ-ਪਟਾਂਗ ਭਰ ਦਿੱਤਾ ਹੈ ਕਿ ਇਸ ਨੂੰ ਪੜ੍ਹ ਕੇ ਅੱਖਾਂ ਸ਼ਰਮ ਨਾਲ ਬੰਦ ਹੋ ਜਾਂਦੀਆਂ ਹਨ ਤੇ ਅਕਲ ਗ਼ਰਕ ਹੋਣ ਲਈ ਰਸਾਤਲ ਵੱਲ ਨੂੰ ਦੌੜਦੀ ਹੈ ਤੇ ਨਾਲ ਹੀ ਉਨ੍ਹਾਂ ਅੰਨ੍ਹੇ ਬੋਲੇ ਸਮਿਆਂ 'ਚ ਧਰਮਵੀਰ 'ਗੁਰੂ ਜਨਾਂ' ਦੇ ਯਤਨ ਰੂਪ ਇਸ ਧਰਮ ਗ੍ਰੰਥ (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਨੂੰ, ਲੋਕਾਈ ਨੂੰ ਉਸ ਰਸਾਤਲ 'ਚੋਂ ਕੱਢ ਸਕਣ ਦੇ ਸਮਰੱਥ ਬਣਾਉਣ ਲਈ ਅਥਾਹ ਲਗਨ ਤੇ ਸ਼ਕਤੀ ਦਾ ਪ੍ਰਯੋਗ ਵੀ ਕੋਈ ਘੱਟ ਚਕਾਚੌਂਧ ਕਰਨ ਵਾਲਾ ਨਹੀਂ ।.....ਇਸ ਸੁਗਾਤ ਵਿਚੋਂ ਮੈਨੂੰ ਗੁਰੂ-ਸ਼ਬਦਾਂ ਦੇ ਅਜਬ ਭਾਵ-ਅਰਥ ਵੀ ਪ੍ਰਾਪਤ ਹੋਏ ਹਨ, ਜੋ ਹੁਣ ਤਕ ਮੇਰੇ ਅਰਥ-ਕੋਸ਼ ਵਿਚ ਨਹੀਂ ਸਨ - ਪਰ ਹੁਣ ਮੈਨੂੰ ਇਹ ਅਰਥ ਹੀ ਵਾਸਤਵਿਕ ਜਾਪਦੇ ਹਨ ਤੇ ਗੁਰਬਾਣੀ ਦੇ ਪੰਡਤਾਂ ਨੂੰ ਵੀ ਇਨ੍ਹਾਂ ਵਿਚੋਂ ਜ਼ਰੂਰ ਕੁਝ ਨਵਾਂ ਗਿਆਨ ਮਿਲੇਗਾ ।

ਅਕਾਲ ਪੁਰਖ ਜੀ ਦੇ ਚਰਨਾਂ ਵਿਚ ਬੇਨਤੀ ਕਰ ਕੇ ਖਿਮਾਂ ਮੰਗਾਂਗਾ ਕਿ ਸੁਆਮੀ ਜੀ ਨੂੰ ਇਸ 'ਗਿਆਨ' ਵੰਡਣ ਦੇ ਭੰਡਾਰੇ ਨੂੰ ਜਾਰੀ ਰੱਖਣ ਲਈ ਅਮੁੱਕ ਆਯੂ ਤੇ ਅਥਾਹ ਬਲ ਬਖਸ਼ੇ ।

ਆਪ ਸਭ ਦਾ ਅੰਤਰਾਤਮਾ,

**ਰਾਮ ਸਿੰਘ**

ਗੁਰਦੁਆਰਾ ਸਾਹਿਬ,

ਮਾਰਚ ੧੯੭੪ ਟੌਹੜਾ, ਪਟਿਆਲਾ

# ਮੇਰੇ ਵਲੋਂ

ਇਹ ਪੁਸਤਕ ਜੀਵਨ-ਮੁਕਤ, ਪ੍ਰਭੂ-ਸਰੂਪ ਤੇ ਭਾਰਤੀ ਅਧਿਆਤਮਿਕ ਵਿਦਿਆ ਦੇ ਮਾਰਤੰਡ ਸੁਆਮੀ ਰਾਮ ਤੀਰਥ ਜੀ ਦੰਡੀ ਸੰਨਿਆਸੀ ਦੀ ਅਣਛਪੀ ਪੁਸਤਕ (ਹਿੰਦੀ 'ਚ) "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਏਕ ਮਾਤਰ ਸਰਵੋਤਮ ਗ੍ਰੰਥ ਹੈ" ਦਾ ਪੰਜਾਬੀ ਅਨੁਵਾਦ ਹੈ । ਸੁਆਮੀ ਜੀ ਕੋਈ ਵੀਹ ਪੁਸਤਕਾਂ ਅਧਿਆਤਮਿਕ ਸਾਹਿਤ ਨੂੰ ਭੇਟ ਕਰ ਚੁੱਕੇ ਹਨ ਤੇ ਇਹ ਸਾਰੀਆਂ ਹੀ ਜਿਥੇ ਸੁਆਮੀ ਜੀ ਦੇ ਭਾਰਤੀ ਧਰਮ ਸ਼ਾਸਤਰਾਂ ਦੇ ਉੱਜਲ ਪੰਡਿਤ ਹੋਣ ਦੀਆਂ ਲਖਾਇਕ ਹਨ, ਉੱਥੇ ਉਨ੍ਹਾਂ ਅੰਦਰ ਵਿਵੇਕ-ਮਈ ਪਰਉਪਕਾਰੀ ਤੇ ਕਲਿਆਣਕਾਰੀ ਬਿਰਤੀ ਦੀ ਪ੍ਰਚੰਡਤਾ ਦਾ ਪ੍ਰਮਾਣ ਵੀ ਹਨ ।

ਸੁਆਮੀ ਜੀ ਦਾ ਹਿਰਦਾ 'ਜਗਤ-ਜਲੰਦੇ' ਲਈ ਕਰੁਣਾ-ਭਰਪੂਰ ਹੈ ਤੇ ਇਸ ਅਗਨੀ ਦੇ ਮੂਲ ਕਾਰਨ 'ਅਗਿਆਨ' ਨੂੰ ਹਰਨ ਲਈ ਜੋ ਕੁਝ ਵੀ ਇਸ ਮਹਾਤਮਾ ਨੂੰ ਜਿਸ ਕਿਸੇ ਵੀ ਧਰਮ-ਪੁਸਤਕ 'ਚ ਲੱਭਿਆ ਉਸ ਨੂੰ ਜਨ-ਸਾਧਾਰਨ ਅੱਗੇ ਪੇਸ਼ ਕਰ ਦਿੱਤਾ । ਧਰਮ-ਪੁਸਤਕਾਂ 'ਚ ਆਏ ਕਲਿਆਣਕਾਰੀ ਅੰਸ਼ਾਂ ਦੀ ਰੱਜ ਕੇ ਪ੍ਰਸੰਸਾ ਕੀਤੀ ਤੇ ਭਰਮ-ਮੰਡਨੇ ਖੰਡਾਂ ਦਾ ਨੰਗਾ ਵਿਰੋਧ ਕੀਤਾ । ਛੋਟੀ ਉਮਰੇ ਹੀ ਘਰੋਂ ਗਿਆਨ ਦੀ ਖੋਜ 'ਚ ਜਗਿਆਸਾ ਦਾ ਕਾਸਾ ਲੈ ਕੇ ਤੁਰੇ, ਸੰਨਿਆਸ ਧਾਰਨ ਕੀਤਾ ਤੇ "ਸਾਧ ਨਾਮ ਨਿਰਮਲ ਤਾ ਕੇ ਕਰਮ" ਦੇ ਗੁਰੂ-ਵਾਕ ਅਨੁਸਾਰ 'ਬ੍ਰਹਮ-ਗਿਆਨ' ਪ੍ਰਾਪਤ ਕਰਨ ਅਤੇ ਪ੍ਰਚਾਰਨ ਹਿਤ ਜੀਵਨ ਲਾ ਦਿੱਤਾ । ਆਪਣਾ ਜੀਵਨ ਇਕ ਆਦਰਸ਼ਕ ਜੀਵਨ ਬਣਾਇਆ ਤੇ ਜੋ ਕੁਝ ਪ੍ਰਚਾਰਿਆ ਉਸ 'ਤੇ ਆਪ ਅਮਲ ਕੀਤਾ । ਨਾ ਸੁਆਮੀ ਜੀ ਦੀ ਨਿੱਜੀ ਜ਼ਿੰਦਗੀ 'ਚ ਕੋਈ ਛਲ, ਕਪਟ ਜਾਂ ਪਾਖੰਡ ਹੈ ਤੇ ਨਾ ਹੀ ਲੇਖਣੀ 'ਚ ਕਿਸੇ ਅੰਧ-ਵਿਸ਼ਵਾਸ ਆਦਿ ਦੀ ਪੁੱਠ ।

ਵਿਵੇਕ-ਹੀਣਤਾ ਸੁਆਮੀ ਜੀ ਨੂੰ ਚੁਭਦੀ ਹੈ ਤੇ ਬੇ-ਦਲੀਲ ਬਚਨ ਜਾਂ ਸਿਧਾਂਤ ਭਾਵੇਂ ਕਿਸੇ ਵੀ ਧਰਮ-ਗ੍ਰੰਥ 'ਚੋਂ ਹੋਵੇ ਜਾਂ ਕਿਸੇ ਮਹਾਂਪੁਰਸ਼ ਵਲੋਂ ਲਿਖਿਆ ਗਿਆ ਹੋਵੇ, ਸੁਆਮੀ ਜੀ ਵੰਗਾਰ ਦਿੰਦੇ ਹਨ । ਉਹਨਾਂ ਨੇ ਧਰਮ-ਸ਼ਾਸਤਰਾਂ ਦਾ ਖੰਡਨ-ਮੰਡਨ ਸਦਾ ਬਾ-ਦਲੀਲ ਕੀਤਾ ਹੈ ਤੇ ਇਹ ਗੁਣ, ਮੇਰੀ ਜਾਚੇ, ਇਕ ਅਮਰ ਗੁਣ ਹੈ, ਕਿਸੇ ਵੀ ਚਿਰੰਜੀਵ ਰਚਨਾ ਦਾ ।

ਵਿਵੇਕਮਈ ਬਿਰਤੀ ਹੋਣ ਕਰਕੇ ਹੀ ਉਹ ਧਰਮ-ਪੁਸਤਕਾਂ ਦੇ ਢੇਰ ਵਿਚੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਨੂੰ 'ਸਰਵੋਤਮ' ਕਹਿ ਰਹੇ ਹਨ । ਉਹ ਇਸ ਮਹਾਨ ਗ੍ਰੰਥ ਨੂੰ ਕਿਸੇ ਇਕ ਜਾਤੀ ਦਾ ਨਾ ਮੰਨ ਕੇ, ਸਾਰੀ ਮਾਨਵ ਜਾਤੀ ਦੀ ਧਰਮ ਪੁਸਤਕ ਹੋ ਸਕਣ ਦੇ ਪੂਰਨ ਸਮਰੱਥ ਦੱਸਦੇ ਹਨ । ਆਪ ਜੀ ਇਕ ਸੁਘੜ ਵੇਦ-ਪੰਡਿਤ ਹਨ, ਪਰ ਲੋਕਭਾਸ਼ਾ 'ਚ ਰਚੇ ਇਸ ਗ੍ਰੰਥ ਨੂੰ ਸਰਵ ਸ਼੍ਰੋਮਣੀ ਧਰਮ-ਗ੍ਰੰਥ ਅਲਾਪ ਰਹੇ ਹਨ । ਅਜਿਹਾ ਐਲਾਨ ਕਰਨ ਦੀਆਂ ਉਨ੍ਹਾਂ ਕੋਲ ਕੀ ਕੀ ਆਧਾਰ-ਸ਼ਿਲਾਵਾਂ ਹਨ, ਇਹ ਹਥਲੀ ਪੁਸਤਕ 'ਚੋਂ ਸਾਫ ਨਜ਼ਰੀਂ ਆ ਜਾਣਗੀਆਂ । ਭਾਰਤੀ ਪ੍ਰਾਚੀਨ ਧਰਮ ਗ੍ਰੰਥਾਂ 'ਚ ਕੀ ਕੀ ਊਣਾਂ ਹਨ, ਉਹ ਨਮੂਨੇ ਵਜੋਂ ਬਹੁਤ ਸੰਖੇਪਤਾ ਨਾਲ ਪੇਸ਼ ਕੀਤੀਆਂ ਗਈਆਂ ਹਨ ਤੇ ਅਕਲਮੰਦਾਂ ਨੂੰ ਸੰਖੇਪ ਇਸ਼ਾਰੇ ਹੀ ਪੂਰੀ ਗੱਲ ਕਹਿ ਜਾਂਦੇ ਹਨ । ਸੁਆਮੀ ਜੀ ਦਾ ਵਿਚਾਰ ਹੈ ਕਿ ਇਹ ਊਣਾਂ ਧਰਮ-ਪੋਥੀਆਂ ਦੇ ਮੂਲ ਵਿਚ ਰਾਖਸ਼ਸ਼ -ਕਵੀਆਂ, ਚੰਡਾਲ ਬ੍ਰਾਹਮਣ ਯਾ ਆਸੁਰੀ ਬਿਰਤੀ ਵਾਲੇ ਵਿਦਵਾਨਾਂ ਨੇ ਰਲਾਈਆਂ ਹਨ ਤੇ ਇਨ੍ਹਾਂ ਦੇ ਮੂਲ ਲਿਖਣਹਾਰੇ ਉਹ ਦੇਵ-ਰਿਸ਼ੀ ਨਹੀਂ, ਜਿਨ੍ਹਾਂ ਦੇ ਨਾਂ ਨਾਲ ਉਹ ਪ੍ਰਚੱਲਤ ਹਨ । ਇਹ ਰਲਾਵਟਾਂ ਲੰਬੇ ਰਾਖਸ਼ੀ ਪ੍ਰਸ਼ਾਸਨਾਂ ਜਾਂ ਵਿਧਰਮੀ ਰਾਜਿਆਂ ਦੇ

ਰਾਜ-ਕਾਲ ਸਮੇਂ ਰਾਜਸੀ ਦਬਾਉ ਜਾਂ ਹੋਰ ਹਥਕੰਡਿਆਂ ਕਾਰਨ ਹੋਈਆਂ ਲੱਗਦੀਆਂ ਹਨ ।*

ਅਸਲ ਵਿਚ ਸੁਆਮੀ ਜੀ ਉਨ੍ਹਾਂ ਚਿੰਤਕਾਂ ਵਿਚੋਂ ਹਨ, ਜਿਨ੍ਹਾਂ ਦਾ ਖਿਆਲ ਹੈ ਕਿ ਜਿਸ ਸਮਾਜ ਦੀ ਧਰਮ-ਪੁਸਤਕ ਜਿੰਨੀ ਜ਼ਿਆਦਾ ਵਿਵੇਕਸ਼ੀਲ, ਸਰੇਸ਼ਠ ਤੇ ਸਰਲ ਹੋਏਗੀ ਉੱਨਾਂ ਹੀ ਸ਼ੁੱਧ ਪੱਥ-ਪ੍ਰਦਰਸ਼ਨ ਉਹ ਕਰ ਸਕੇਗੀ ਤੇ ਉੱਨਾ ਹੀ ਗੌਰਵਵਾਨ ਉਹ ਸਮਾਜ ਅਖਵਾ ਸਕੇਗਾ ਤੇ ਪਤਨ ਤੋਂ ਬਚ ਸਕੇਗਾ ਅਰਥਾਤ ਚਿਰੰਜੀਵੀ ਹੋ ਸਕੇਗਾ । ਆਪਣੀ ਸੱਜਰੀ ਪੁਸਤਕ 'ਮਨੁਸਿਮਰਤੀ ਆਦਿ ਸ਼ਾਸਤਰੋਂ ਮੇਂ ਪ੍ਰਕਸ਼ੇਪ' ਦੇ ਅੰਤ ਵਿਚ ਆਪ ਜੀ ਨੇ ਇਹ ਸਤਰਾਂ ਲਿਖੀਆਂ ਹਨ :"*...ਦੇਵ ਬ੍ਰਾਹਮਣਾਂ ਨੂੰ ਮੇਰੀ ਬੇਨਤੀ ਹੈ ਕਿ ਤੁਸੀਂ ਸੱਜਣ, ਸਾਰੇ ਧਰਮ ਸ਼ਾਸਤਰਾਂ 'ਚੋਂ ਦਾਗ਼ੀ ਅੰਸ਼ ਕੱਢ ਕੇ ਤੇ ਨਿਰਦੋਸ਼ ਸਮੱਗਰੀ ਇਕੱਠੀ ਕਰਕੇ ਇਕ ਨਵਾਂ 'ਆਰੀਆ ਹਿੰਦੂ ਧਰਮ ਸ਼ਾਸਤਰ' ਨਾਂ ਵਾਲਾ ਧਰਮ ਸ਼ਾਸਤਰ ਬਣਾ ਦਿਓ । ਉਸ ਨੂੰ ਪੜ੍ਹਨ ਪੜ੍ਹਾਉਣ ਤੇ ਉਸ ਵਿਚ ਦੱਸੇ ਕਰਮਾਂ ਦੇ ਕਥਨ ਦਾ ਹਰ ਕਿਸੇ ਨੂੰ ਸਮਾਨ ਹੱਕ ਹੋਵੇ । ਜੇ ਤੁਹਾਡੇ ਇਸ ਕੰਮ ਵਿਚ ਕਲਯੁਗ ਕੋਈ ਰੋਕ ਪਾਉਂਦਾ ਹੋਵੇ ਤਾਂ ਤੁਸੀਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ 'ਚ ਆ ਜਾਵੋ, ਕਿਉਂਕਿ ਇਸ ਮਹਾ ਬਾਣੀ ਨੂੰ ਕਲਯੁਗ ਨੇ ਕਿਸੇ ਪਾਸਿਓਂ ਵੀ ਨਹੀਂ ਭ੍ਰਸ਼ਟਿਆ ਤੇ ਇਸ ਦਾ ਬੂਹਾ ਸਾਰੇ ਮਾਨਵੀ ਸਮਾਜ ਲਈ ਖੁਲ੍ਹਿਆ ਹੋਇਆ ਹੈ...।*" ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਆਪਣੇ ਇਸ ਇਸ਼ਾਰੇ ਨੂੰ ਪ੍ਰਮਾਣ ਸਿੱਧ ਕਰਨ ਲਈ ਹੀ ਪ੍ਰਭੂਵਰ ਸੁਆਮੀ ਜੀ ਨੇ ਇਹ ਸੰਖੇਪ ਬਤੁਲਨਾਤਮਿਕ ਪੋਥੀ ਰਚੀ ਲਗਦੀ ਹੈ । ਇਸ ਗੱਲ ਤੋਂ ਮੈਂ ਕਿਵੇਂ ਵੀ ਮੁਨਕਰ ਨਹੀਂ ਹੋ ਸਕਦਾ ਕਿ ਇਸ ਪੁਸਤਕ ਨੇ ਮੈਨੂੰ ਅੰਤਾਂ ਦੀ ਧੂ ਪਾਈ ਹੈ ਤੇ ਭਾਰਤੀ ਧਰਮ ਪੁਸਤਕਾਂ ਦਾ ਵਧੇਰੇ ਤਰਕਸ਼ੀਲ ਅਧਿਐਨ ਕਰਨ ਲਈ ਪ੍ਰੇਰਨਾ ਦਿੱਤੀ ਹੈ । ਮੈਨੂੰ ਲਗਨ ਲਾਈ ਹੈ ਕਿ ਜੀਵਨ-ਪੰਧ 'ਤੇ ਤੁਰਦਿਆਂ ਜੇ ਸ਼ੰਕੇ ਆ ਘੇਰਨ ਤਾਂ 'ਗੁਰਬਾਣੀ' ਚੋਂ ਉਨ੍ਹਾਂ ਦੀ ਨਵਿਰਤੀ ਦੇ ਜਤਨ ਕਰਾਂ ਕਿਉਂਕਿ ਸੁਆਮੀ ਜੀ ਦਾ ਮੱਤ ਹੈ ਕਿ ਭਾਰਤੀ ਧਰਮ-ਸ਼ਾਸਤਰਾਂ 'ਚੋਂ ਸ਼ੁੱਧਤਾ ਤੇ ਸਰੇਸ਼ਟਤਾ ਦੇ ਸਾਰੇ ਤੱਤ ਲੈ ਕੇ ਪਰਉਪਕਾਰੀ ਤੇ ਭਾਰਤੀ ਸੰਸਕ੍ਰਿਤੀ ਦੇ ਪਿਤਾਮੇ ਤੇ ਰਖਵਾਲੇ ਗੁਰੂ-ਜਨਾਂ ਨੇ ਇਸ ਦੇਵ-ਬਾਣੀ ਦੀ ਰਚਨਾ ਕੀਤੀ ਹੈ ।

ਅੰਤ ਵਿਚ ਸੁਆਮੀ ਜੀ ਦਾ ਇਸ ਉੱਤਮ ਪੁਸਤਕ ਨੂੰ ਰਚਨ ਤੇ ਅਨੁਵਾਦ ਦੀ ਸੇਵਾ ਮੈਨੂੰ ਸੌਂਪਣ ਲਈ ਮੁਕਤ ਕੰਠ ਨਾਲ ਧੰਨਵਾਦ ਕਰਦਾ ਹਾਂ । ਇਸ ਦੇ ਨਾਲ ਹੀ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵੀ ਰਿਣੀ ਹਾਂ, ਜਿਸ ਨੇ ਇਸ ਪੁਸਤਕ ਦਾ ਮੁੱਲ ਪਛਾਣ ਕੇ ਇਸ ਨੂੰ ਛਪਵਾਉਣ ਤੇ ਪ੍ਰਸਾਰਨ ਦਾ ਕੰਮ ਆਪਣੇ ਜ਼ਿੰਮੇ ਲਿਆ ਹੈ ।

**ਸ਼ਾਮ ਲਾਲ**

ਮਾਰਚ ੩੧, ੧੯੮੪ ਟੌਹੜਾ (ਪਟਿਆਲਾ)

*ਭਾਰਤੀ ਧਰਮ...ਪੁਸਤਕਾਂ 'ਚ ਰਲਿਆਂ ਬਾਰੇ ਜੇ ਵਿਸਥਾਰ-ਭਰੀ ਜਾਣਕਾਰੀ ਲੈਣੀ ਹੋਵੇ ਤਾਂ ਸੁਆਮੀ ਜੀ ਰਚਿਤ ਸੱਜਰੀ, ਅਦਭੁਤ ਪਰ ਨਿੱਕੀ ਜਿਹੀ ਪੁਸਤਕ 'ਮਨੁਸਿਮਰਤੀ ਆਦਿ ਸ਼ਾਸਤਰੋਂ ਮੇਂ ਪ੍ਰਕਸ਼ੇਪ' ਪੜ੍ਹਨ ਦੀ ਸਿਫਾਰਿਸ਼ ਕਰਦਾ ਹਾਂ ।

# ਭੂਮਿਕਾ

ਰਾਮ ਤੀਰਥ ਦੰਡੀ ਸੰਨਿਆਸੀ ਦੀ ਲਿਖਤ ਤੋਂ ਦੋ ਛੋਟੀਆਂ-ਛੋਟੀਆਂ ਪੁਸਤਕਾਂ ਸਾਨੂੰ ਪ੍ਰਾਪਤ ਹੋਈਆਂ ਹਨ। ਇੱਕ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ, ਦੂਜੀ ਖਾਲਸਾ ਪੰਥ ਬਾਰੇ। ਸਿੱਖੀ ਦੇ ਦੋਵੇਂ ਹੀ ਵੱਡੇ ਥੰਮ੍ਹ ਹਨ ਜਿਨ੍ਹਾਂ ਉੱਤੇ ਖਾਲਸਾ ਧਰਮ ਦਾ ਦਸ-ਮੰਜ਼ਲਾ ਮਹੱਲ ਖੜ੍ਹਾ ਹੈ। ਗੁਰੂ ਗ੍ਰੰਥ ਸਾਹਿਬ ਜੀ ਬਾਰੇ ਜਿਥੇ ਸਰਵੋਤਮ ਧਰਮ ਗ੍ਰੰਥ ਪੁਸਤਕ ਆਪਣੀ ਮਿਸਾਲ ਆਪ ਹੈ, ਉਥੇ ਖਾਲਸਾ ਧਰਮ ਬਾਰੇ ਜੋ ਲਿਖਿਆ ਹੈ, ਉਹ ਵੀ ਕਮਾਲ ਹੈ।

ਦੰਡੀ ਸੁਆਮੀ ਰਾਮ ਤੀਰਥ ਜੀ, ਸੰਨਿਆਸੀ ਸਾਧੂ ਸਨ। ਰਾਮ ਤੀਰਥ ਜੀ ਸੰਸਕ੍ਰਿਤ ਦੇ ਅਚਾਰਯ, ਵੇਦਾਂ, ਸ਼ਾਸਤਰਾਂ ਦੇ ਗਿਆਤਾ, ਉਪਨਿਸ਼ਦਾਂ ਦੇ ਵਿਖਿਆਤਾ ਅਤੇ ਵੇਦਾਂਤ ਦੇ ਗੂੜ੍ਹ ਗ੍ਰੰਥਾਂ ਦੇ ਤਲਸਪਰਸੀ ਵਿਦਵਾਨ ਸਨ। ਉਹਨਾਂ ਨੇ ਹਿੰਦੂ ਵੇਦਾਂਤ ਦਰਸ਼ਨ ਬਾਰੇ ਉੱਚੇ ਤੇ ਡੂੰਘੇ ਗਿਆਨ ਦੇ ਵਿਸ਼ਿਆਂ ਉੱਤੇ ਡੇਢ ਦਰਜਨ ਹਿੰਦੀ ਅਤੇ ਇਤਨੇ ਕੁ ਹੀ ਸੰਸਕ੍ਰਿਤ ਵਿਚ ਗ੍ਰੰਥ ਲਿਖੇ। ਆਪ ਜੀ ਦੇ ਲਿਖੇ ਸੰਸਕ੍ਰਿਤ ਤੇ ਹਿੰਦੀ ਦੇ ਗ੍ਰੰਥਾਂ ਦੀ ਹਿੰਦੂ ਵਿਦਵਾਨ ਮੰਡਲ ਵੱਲੋਂ ਭਰਪੂਰ ਸ਼ਲਾਘਾ ਹੋਈ। ਸ਼ਲਾਘਾ ਕਰਨ ਵਾਲਿਆਂ ਵਿਚ ਸਧਾਰਨ ਪ੍ਰੇਮੀ ਤੇ ਸ਼ਰਧਾਲੂ ਹੀ ਨਹੀਂ ਸਗੋਂ ਉੱਘੇ ਵਿਦਵਾਨ ਵੀ ਹਨ ਜਿਨ੍ਹਾਂ ਵਿਚੋਂ ਵੇਦਾਂਤ ਅਚਾਰੀਆ ਗੋਬਿੰਦ ਪ੍ਰਕਾਸ਼, ਡੇਹਰਾਦੂਨ, ਪ੍ਰੋ. ਤਰਲੋਕਧਰ ਦ੍ਵਿਵੇਦੀ ਵਿਆਕਰਣ ਵੇਦਾਚਾਰੀਆ, ਕਾਵਯ ਤੀਰਥ ਸਾਹਿਤ ਰਤਨ, ਪ੍ਰਿੰਸੀਪਲ ਸਾਧੂ ਮਹਾਂ ਵਿਸ਼ਵ ਵਿਦਿਆਲਾ, ਹਰਦੁਆਰ, ਸਰਵ ਸ਼ਾਸਤਰ ਪਾਰੰਗਤ ਪੰਡਤ ਵੇਦਾ ਨੰਦ ਜੀ, ਸੁਆਮੀ ਹੰਸਦੇਵ ਮੁਨੀ ਜੀ ਮਹਾਮਹੋਪਾਧਯਾਯ ਆਦਿਕ ਅਜਿਹੇ ਵਿਦਵਾਨਾਂ ਦੇ ਨਾਂ ਹਨ, ਜਿਨ੍ਹਾਂ ਦਾ ਧਾਰਮਿਕ ਖੇਤਰ ਅਤੇ ਵਿਦਵਤਾ ਦੇ ਮੰਡਲ ਵਿੱਚ ਉੱਚਾ ਸਥਾਨ ਹੈ।

ਸੁਆਮੀ ਰਾਮ ਤੀਰਥ ਜੀ ਕੇਵਲ ਉੱਚੇ ਦਰਜੇ ਦੇ ਵਿਦਵਾਨ ਹੀ ਨਹੀਂ, ਮਹਾਨ ਸਾਧਕ ਵੀ ਸਨ। ਉਸ ਸਾਧਨਾ ਤੋਂ ਲਾਭ ਪਹੁੰਚਾਉਣ ਲਈ ਜਨ-ਸੇਵਾ ਹਿਤ ਹੀ ਉਨ੍ਹਾਂ ਨੇ ਗ੍ਰੰਥ ਲਿਖੇ। ਇਹ ਉਨ੍ਹਾਂ ਦੀ ਹਸਤੀ ਦਾ ਇਕ ਹੋਰ ਸੁੰਦਰ ਸੇਵਾ-ਭਿੰਨਾ ਪੱਖ ਹੈ।

ਵੇਦਾਂਤ ਦੇ ਗੂੜ੍ਹ ਅਤੇ ਗੁੰਝਲਦਾਰ ਵਿਸ਼ਿਆਂ ਬਾਰੇ ਉਨ੍ਹਾਂ ਨੇ ਘੋਖ ਕੇ ਤੱਤ ਨਿਤਾਰੇ। ਵਿਚਾਰ ਸਾਗਰ ਗ੍ਰੰਥ, ਜਿਸ ਦਾ ਵੇਦਾਂਤ ਵਿਚ ਬੜਾ ਉੱਘਾ ਸਥਾਨ ਮੰਨਿਆ ਜਾਂਦਾ ਹੈ, ਨੂੰ ਆਪ ਜੀ ਨੇ ਵਿਸ਼ੇਸ਼ ਤੌਰ 'ਤੇ ਪੜਤਾਲ ਕੇ 'ਪਰੂਵਾ ਪਰ ਸਿਧਾਂਤ ਦਾ ਮਹਾਂ ਵਿਰੋਧ' ਅਤੇ ਅੰਤਮ ਸਿਧਾਂਤ ਦਾ ਨਿਰਾਕਰਣ, ਪੜਚੋਲ ਤੇ ਆਲੋਚਨਾ ਭਰਪੂਰ ਪੁਸਤਕਾਂ ਲਿਖੀਆਂ, ਜਿਨ੍ਹਾਂ ਵਿਚ ਇਸ ਗ੍ਰੰਥ ਦੀਆਂ ਕਚਿਆਈਆਂ ਸਾਹਮਣੇ ਲਿਆ ਕੇ ਵੇਦਾਂਤ ਦੇ ਨਿਰਣੇ-ਭਰੇ ਵਿਚਾਰ-ਤੱਤ ਪ੍ਰਗਟ ਕੀਤੇ ਹਨ। ਆਪ ਜੀ ਨੇ ਸ਼ਾਸਤਰੀ ਧਰਮ ਦਿਵਾਕਰ ਪੁਸਤਕ ਲਿਖੀ, 'ਵੈਦਿਕ ਬ੍ਰਹਮ ਵਿਚਾਰ', 'ਵੈਦਿਕ ਭਗਤੀ ਗਿਆਨ ਪਲਮ' ਰਾਮਾਨੁਭੂਤੀ ਦੀ ਸੰਸਕ੍ਰਿਤ ਵਿਚ ਵਿਆਖਿਆ ਕੀਤੀ। ਬ੍ਰਹਮ ਸੂਤ੍ਰ ਮੀਮਾਂਸਾ; ਸੁਕਲ ਯਜੁਰਵੇਦੀਆ ਪੁਰਖਸੂਕਤ, ਵੇਦੋਉਕਤ ਨਿਤਯ ਕਰਮ, ਤਤਵ-ਮਸਿ ਕਾ ਅਰਥ, ਮਨੁਸਿਮਰਤੀ ਆਦਿਕ ਗੂੜ੍ਹ ਸ਼ਾਸਤਰਾਂ ਦੇ ਰਹੱਸ ਅਤੇ ਸਾਰ ਜਗਿਆਸੂ ਵਿਦਵਾਨਾਂ ਦੀ ਮੰਡਲੀ ਦੇ ਸਾਹਮਣੇ ਰੱਖੇ। ਇਨ੍ਹਾਂ ਗ੍ਰੰਥਾਂ ਨੂੰ ਪ੍ਰੇਮੀ-ਜਨਾਂ ਤੇ ਸ਼ਰਧਾਲੂਆਂ ਨੇ ਕੀਮਤ ਤੋਂ ਬਿਨਾਂ ਆਤਮ-ਜਾਗ੍ਰਤੀ ਵਾਲੇ ਜਗਿਆਸੂਆਂ ਵਿਚ ਹਜ਼ਾਰਾਂ ਰੁਪਏ ਖ਼ਰਚ ਕਰ ਕੇ ਮੁਫ਼ਤ ਵੰਡਿਆ।

ਇਕ ਵਿਦਵਾਨ ਸਾਧੂ ਤੇ ਸੰਨਿਆਸੀ ਦਾ ਜੋ ਕਰਮ ਹੋਣਾ ਚਾਹੀਦਾ ਸੀ ਉਹਨਾਂ ਜੀਵਨ ਭਰ ਨਿਭਾਇਆ। ਅੰਤਲੇ ਦਿਨਾਂ ਵਿਚ ਆਪ ਜੀ ਨੇ 'ਜੀਵਨ ਮੁਕਤੀ ਔਰ ਵਿਦੇਹ ਮੁਕਤੀ' ਅਦਭੁਤ ਗ੍ਰੰਥ ਦੀ ਰਚਨਾ ਕੀਤੀ ਜਿਸ ਵਿਚ ਵੇਦਾਂਤ ਅਤੇ ਉਪਨਿਸ਼ਦਾਂ, ਵਿਸ਼ੇਸ਼ ਕਰ, 'ਸਾਂਝੇ-ਉਪਨਿਸ਼ਦ' ਦੀ ਵਿਆਖਿਆ ਅਤੇ ਆਪਣੇ ਜੀਵਨ-ਕਾਲ ਵਿਚ ਖੋਜੇ ਸਾਧਨਾਂ ਤੇ ਗਿਆਨ ਪ੍ਰਾਪਤ ਕਰਨ ਤਕ ਦਾ ਸਾਰ, 'ਗਾਗਰ ਵਿਚ ਸਾਗਰ' ਵਾਂਗ

ਭਰਿਆ ਹੋਇਆ ਹੈ। ਏਸ ਪੁਸਤਕ ਦੀ ਉੱਘੇ ਵਿਦਵਾਨਾਂ ਵੱਲੋਂ ਮੁਕਤ-ਕੰਠ ਪ੍ਰਸੰਸਾ ਕੀਤੀ ਗਈ। ਪੁਸਤਕ ਦੇ ਸਿਰਲੇਖ ਅਨੁਸਾਰ, ਜਿਵੇਂ ਸਵਾਮੀ ਜੀ ਖੁਦ ਹੀ ਜੀਵਨ-ਮੁਕਤੀ ਪਦਵੀ ਨੂੰ ਪ੍ਰਾਪਤ ਹੋ ਗਏ ਸਨ। ਉਹਨਾਂ ਦੇ ਦਰਸ਼ਨ ਤੇ ਵਿਚਾਰ ਸੁਣ ਕੇ ਪ੍ਰਤੱਖ ਭਾਸਦਾ ਸੀ ਕਿ ਆਪ ਜੀ ਸੱਚਮੁਚ ਹੀ ਬੰਧਨਾਂ ਤੋਂ ਮੁਕਤ ਹਨ !

ਅੰਤ ਸਮੇਂ ਉਨ੍ਹਾਂ ਦੇ ਜੀਵਨ ਵਿਚ ਵੱਡਾ ਪਲਟਾ ਆਇਆ ਜਾਂ ਇਉਂ ਕਹੋ ਕਿ ਉਹ ਆਤਮਿਕ ਤੌਰ 'ਤੇ ਗੁਰੂ ਕੇ ਸਿੱਖ ਹੀ ਬਣ ਗਏ ਸਨ। ਸਵਾਮੀ ਰਾਮ ਤੀਰਥ ਜੀ ਦੰਡੀ ਸੰਨਿਆਸੀ ਜਿਹੇ ਪੰਡਤ, ਮਹਾਨ ਸਾਧਕ ਤੇ ਵਿਦਵਾਨ ਦਾ ਮਨ ਗੁਰਸਿੱਖੀ ਧਾਰਨ ਤੋਂ ਬਾਅਦ ਜੀਵਨ ਦੇ ਅੰਤਲੇ ਪੜਾਅ ਉੱਤੇ ਪੁੱਜ ਕੇ, ਗੁਰਬਾਣੀ ਨੇ ਮੋਹ ਲਿਆ ਸੀ। ਏਸ-ਗੁਰੂ ਗਿਆਨ ਦੇ ਪ੍ਰਭਾਵ ਕਾਰਨ ਉਨ੍ਹਾਂ ਨਾ ਸਿਰਫ, ਰੁੰਡਤ-ਮੁੰਡਤ ਰਹਿਣ ਵਾਲਾ ਪਹਿਲਾ ਵੇਸ ਹੀ ਛੱਡ ਕੇ ਸਿੱਖੀ ਸਰੂਪ ਧਾਰਨ ਕਰ ਲਿਆ ਸੀ, ਸਗੋਂ ਉਹ ਆਚਾਰ ਵਿਚਾਰ ਕਰਕੇ ਵੀ ਗੁਰਬਾਣੀ ਨਾਲ ਓਤਪੋਤ ਹੋ ਗਏ ਸਨ। ਇਕ ਵੱਡੇ ਸਾਧਕ ਅਤੇ ਵਿਦਵਾਨ, ਫਿਰ 'ਦੰਡੀ ਪੰਥ ਦੇ' ਸੁਆਮੀ ਹੋਣ ਦੇ ਨਾਤੇ ਇਹ ਗੱਲ ਇਕ ਘਟਨਾ ਤੋਂ ਛੋਟੀ ਨਹੀਂ। ਹਿੰਦੂ ਮੱਤ ਦੇ ਅਧਿਆਤਮਕ ਗ੍ਰੰਥਾਂ ਦੀ ਕਰੜੀ ਤੇ ਨਿਰਭੈ ਹੋ ਕੇ ਆਲੋਚਨਾ ਕਰਨ ਦੀ ਪ੍ਰਬਲ ਸਮਰੱਥਾ ਰੱਖਣ ਵਾਲੇ ਵਿਦਵਾਨ ਅੰਦਰ ਅਜਿਹੇ ਜੀਵਨ-ਪਲਟੇ ਦੀ ਗਾਥਾ ਬੜੀ ਹੀ ਰੌਚਕ ਹੈ। ਫਿਰ ਇੰਨੇ ਵੱਡੇ ਵਿਦਵਾਨ ਅਤੇ ਸਾਧਕ ਵੱਲੋਂ, ਜਿਸ ਨੇ ਧਰਮ-ਗ੍ਰੰਥਾਂ ਦਾ ਹੀ ਜੀਵਨ ਭਰ ਡੂੰਘਾ ਅਧਿਐਨ ਕੀਤਾ ਸੀ, **ਸਰਵੋਤਮ ਧਰਮ ਗ੍ਰੰਥ - ਸ੍ਰੀ ਗੁਰੂ ਗ੍ਰੰਥ ਸਾਹਿਬ** ਨਾਮੀ ਪੁਸਤਕ ਦਾ ਲਿਖਿਆ ਜਾਣਾ ਧਰਮ ਦੇ ਖੇਤਰ ਵਿਚ ਵਰਣਨਯੋਗ ਕਾਰਨਾਮਾ ਹੈ।

ਦੰਡੀ ਸੁਆਮੀ ਜੀ ਦੇ ਜਿੰਨੇ ਗ੍ਰੰਥ ਲਿਖੇ ਅਸੀਂ ਦੇਖੇ ਹਨ, ਉਹਨਾਂ ਵਿਚ ਤਿੱਖੀ ਆਲੋਚਨਾਤਮਕ ਰੁਚੀ ਪ੍ਰਧਾਨ ਰਹੀ ਹੈ, ਪਰ ਇਹ ਇੱਕੋ ਇੱਕ ਗੁਰੂ ਗ੍ਰੰਥ ਸਾਹਿਬ ਬਾਰੇ ਲਿਖੀ ਪੁਸਤਕ ਹੈ, ਜਿਸ ਵਿਚ ਉਨ੍ਹਾਂ ਦੇ ਮਨ-ਮਸਤਕ ਵਿੱਚੋਂ ਗੁਰਬਾਣੀ ਪ੍ਰਤੀ ਪ੍ਰਸੰਸਾ ਦੀਆਂ ਫੁਹਾਰਾਂ ਵੀ ਫੁਟ ਵਗੀਆਂ।

ਦੰਡੀ ਸੁਆਮੀ ਜੀ ਨੇ ਆਪਣੇ ਇਸ ਗ੍ਰੰਥ ਵਿਚ ਪਹਿਲਾਂ ਵੇਦਾਂ ਬਾਰੇ ਜਾਣਕਾਰੀ ਦਿੱਤੀ ਹੈ, ਜਿਸ ਵਿਚ ਇੰਦਰ ਨੂੰ ਸਾਂਢਾਂ ਦਾ ਮਾਸ ਖਾਣ ਵਾਲਾ ਦੱਸਣ ਵਾਲੇ ਮੰਤਰਾਂ ਵੱਲ ਸੰਕੇਤ ਕੀਤੇ ਹਨ।

'ਇੰਦਰ ਵਿਜੈ ਕਾਵਿ' ਦੇ ਹਵਾਲੇ ਨਾਲ ਪ੍ਰਗਟ ਕੀਤਾ ਹੈ ਕਿ ਇੰਦਰ ਦੇਵਤਾ ਗਊ ਮਾਸ ਖਾਣ ਵਾਲਾ, ਸ਼ਰਾਬ ਦਾ ਵੱਡਾ ਪ੍ਰੇਮੀ ਸੀ। ਸੁਆਮੀ ਜੀ ਕਹਿੰਦੇ ਹਨ—"ਜੇ ਅਜੇਹਾ ਹੇਜ ਜਮਾਉਣ ਵਾਲੇ ਵੇਦ-ਵਾਕ ਹੋਣ, ਤਾਂ ਉਹਨਾਂ ਮੰਤਰਾਂ ਨਾਲੋਂ ਕੀ ਥੁੜਿਆ ਪਿਆ ਸੀ ?"

ਉਹਨਾਂ ਨੇ ਫਿਰ ਸਿਮ੍ਰਤੀਆਂ ਦੀ ਗੱਲ ਛੋਹੀ ਹੈ ? ਸਿਮ੍ਰਤੀਆਂ ਨੇ ਜਿਵੇਂ ਬ੍ਰਾਹਮਣੀ ਧਰਮ ਅਤੇ ਉਸ ਜਾਤੀ ਨੂੰ ਖੁੱਲ੍ਹਾਂ ਦਿੱਤੀਆਂ ਕਿ, ਉਹ (ਬ੍ਰਾਹਮਣ) ਜੇ ਚਾਹੇ ਕਿਸੇ ਵੀ ਜਾਤੀ ਦੀ ਲੜਕੀ ਅਤੇ ਕਿਤਨੀਆਂ ਹੀ ਪਤਨੀਆਂ ਰੱਖ ਸਕਦਾ ਹੈ, ਆਦਿਕ ਗੱਲਾਂ ਦਾ ਵੇਰਵਾ ਦੇ ਕੇ ਲਿਖਿਆ ਹੈ :

"ਇਨ੍ਹਾਂ ਗ੍ਰੰਥਾਂ ਵਿਚ ਜੇ ਇਹ ਘੋਰ ਅਨਿਆਂ ਨਹੀਂ ਤਾਂ ਹੋਰ ਕੀ ਹੈ ?"

ਸ਼ੂਦਰਾਂ ਅਤੇ ਇਸਤਰੀ ਜਾਤੀ ਨਾਲ ਬ੍ਰਾਹਮਣਾਂ ਨੂੰ ਵਰਤਾਉ ਕਰਨ ਦੇ ਅਧਿਕਾਰ ਰੱਖ ਕੇ ਇਨ੍ਹਾਂ ਗਰੀਬਾਂ ਨੂੰ ਜਿਵੇਂ ਲਤਾੜਿਆ ਹੈ, ਉਨ੍ਹਾਂ ਬਾਰੇ ਸੰਬੰਧਤ ਸਲੋਕਾਂ ਦਾ ਵੇਰਵਾ ਦੇ ਕੇ ਲਿਖਿਆ ਹੈ:

"ਕੀ ਇਨ੍ਹਾਂ ਸਲੋਕਾਂ ਦੇ ਰਚਨਹਾਰ ਮਨੁ ਮਹਾਰਾਜ ਹੀ ਹਨ ਅਤੇ ਜੇ ਹਨ ਤਾਂ ਕੀ ਉਹ ਰਿਸ਼ੀ ਅਖਵਾਉਣ ਦੇ ਹੱਕ ਰੱਖਦੇ ਹਨ ?"

ਮਹਾਂ ਭਾਰਤ ਵਿੱਚੋਂ ਗਊ-ਹੱਤਿਆ ਦਾ ਵਰਣਨ ਦੇ ਕੇ ਲਿਖਿਆ ਹੈ ਕਿ 'ਇਹ ਭਾਰਤ ਦੇ ਰਾਸ਼ਟਰੀ ਸੁਭਾਓ ਨੂੰ ਧੱਕਾ ਮਾਰਨਾ ਹੈ।' ਸੁਆਮੀ ਜੀ ਨੇ ਦੱਸਿਆ ਹੈ (ਤੰਤਰਾਂ ਅਨੁਸਾਰ) 'ਉਨ੍ਹਾਂ ਤੰਤਰਾਂ ਦੇ ਵਿਸ਼ਵਾਸੀਆਂ ਦਾ ਭਰੋਸਾ ਹੈ ਕਿ ਸ਼ਿਵ ਤੇ ਸ਼ਕਤੀ ਨੂੰ ਮਾਸ ਤੇ ਮਦਰਾ ਬਿਨਾਂ ਪ੍ਰਸੰਨ ਨਹੀਂ ਕੀਤਾ ਜਾ ਸਕਦਾ।'

ਹਿੰਦੂ ਤੀਰਥ-ਸਥਾਨਾਂ ਖ਼ਾਸ ਕਰ ਉੜੀਸਾ ਦੇ ਜਗਨ ਨਾਥ ਭੁਵਨੇਸ਼ਵਰ, ਕੋਨਾਰਕ ਦੇ ਪ੍ਰਸਿੱਧ ਮੰਦਰਾਂ ਵਿਚ ਜਿਵੇਂ ਜੁਆਨ ਉਮਰ ਦੀਆਂ ਤ੍ਰੀਮਤਾਂ ਨਾਲ ਭੋਗ-ਬਿਲਾਸ ਦੇ ਕੋਕ-ਸ਼ਾਸਤਰੀ ਆਸਣ ਦਿਖਾਏ ਗਏ ਹਨ। ਸੁਆਮੀ ਜੀ ਕਹਿੰਦੇ ਹਨ, 'ਅਜਿਹੇ ਧਰਮ ਅਸਥਾਨ ਕਿਸ ਕਿਸਮ ਦੀ ਰੌਸ਼ਨੀ ਦੇਣਗੇ ? ਕੀ ਅਜਿਹੇ ਰਾਖਸ਼ਸੀ ਅਸਥਾਨਾਂ ਉਤੇ ਦੇਵਤੇ ਵਾਸ ਕਰਦੇ ਹਨ ? ਜੇ ਉੱਤਰ ਹਾਂ ਵਿਚ ਹੈ ਤਾਂ ਕੀ ਉਹ ਦੇਵਤੇ ਕਹਾਉਣ ਦੇ ਹੱਕਦਾਰ ਹਨ ?'

ਦੰਡੀ ਸੁਆਮੀ ਲਿਖਦੇ ਹਨ, "ਤੰਤਰਾਂ 'ਤੇ ਅਧਾਰਿਤ ਦੇਵੀ ਦੀ ਪੂਜਾ ਦੀ ਵਿਧੀ ਅਣ-ਮਨੁੱਖੀ ਤੇ ਜੜ੍ਹਵਾਦੀ ਹੈ। ਸੁਆਮੀ ਜੀ ਨੇ ਫਿਰ ਪੁਰਾਣਾਂ ਦੇ ਵਿਚਾਰਾਂ ਦਾ ਸਾਰ ਦੱਸਿਆ ਹੈ। ਇਨ੍ਹਾਂ ਪੁਰਾਣਾਂ ਨੇ ਸ਼ਿਵ ਨੂੰ ਵਿਸ਼ਈ, ਬ੍ਰਹਮਾ ਨੂੰ ਕਾਮਵਸ ਹੋ ਕੇ ਨਾ ਵਰਣਨਯੋਗ ਕਾਰਨਾਮੇ ਕਰਦੇ ਦਿਖਾਇਆ ਹੈ। ਅਖੇ ਬ੍ਰਹਮਾ ਜੀ ਨੇ ਕ੍ਰਿਸ਼ਨ ਦੇ ਵੱਛੇ ਚੁਰਾਏ ! ਰਾਮ ਜੀ ਦੀ ਉਸਤਤ ਕੀਤੀ ! ਕੀ ਇਹ ਸਸਤਾ ਭੱਟਪੁਣਾ ਹੀ ਬ੍ਰਹਮਾ ਜੀ ਲਈ ਰਹਿ ਗਿਆ ਸੀ ? ਪੁਰਾਣਾਂ ਵਿਚ ਅਲਫ਼ ਨੰਗੇ ਸ਼ਿਵ ਜੀ ਜਿਵੇਂ ਕਾਮ-ਵਸ ਹੋ ਕੇ ਘੁੰਮਦੇ ਦਿਖਾਏ ਗਏ ਹਨ, ਕੀ ਧਰਮ-ਗ੍ਰੰਥਾਂ ਦੇ ਇਹੋ ਜਿਹੇ ਵਿਸ਼ੇ ਹੋ ਸਕਦੇ ਹਨ ?"

ਜਿਵੇਂ ਸ਼ਿਵ ਜੀ ਨੂੰ ਰਿਸ਼ੀਆਂ ਦੀਆਂ ਪਤਨੀਆਂ ਦੇ ਕਾਮ ਨੂੰ ਉਤੇਜਿਤ ਕਰਨ ਦੇ ਨਾ ਲਿਖੇ ਤੇ ਨਾ ਕਹੇ ਜਾਣ ਵਾਲੇ ਕਾਰਨਾਮੇ ਕਰਦੇ ਵਿਖਾਇਆ ਹੈ ਅਤੇ ਸ਼ਿਵਲਿੰਗ ਦਾ ਪੌਰਾਣਿਕ ਮੱਤ ਅਨੁਸਾਰ ਗੁਹਜ ਅਰਥ ਖੋਲ੍ਹਿਆ ਹੈ, ਇਹ ਗੁੱਝੇ ਭੇਦ ਦੰਡੀ ਸੁਆਮੀ ਜੈਸੇ ਵਿਦਵਾਨ ਹੀ ਹਿੰਦੂ ਗ੍ਰੰਥਾਂ ਵਿੱਚੋਂ ਖੋਜ ਕੇ ਦੱਸ ਸਕਦੇ ਸਨ। ਉਨ੍ਹਾਂ ਨੇ ਹਿੰਦੂ ਧਰਮ-ਗ੍ਰੰਥਾਂ ਦਾ ਜੀਵਨ ਭਰ ਅਧਿਐਨ ਜੁ ਕੀਤਾ ਸੀ।

ਪੰਜ ਲੱਖ ਗਊਆਂ ਦੇ ਮਾਸ ਚੱਬਣ, ਚੂਸਣ ਤੇ ਚੱਟਣ ਵਾਲੇ ਭੋਜਨਾਂ ਦਾ ਬ੍ਰਾਹਮਣਾਂ ਨੇ ਜਿਵੇਂ ਯੱਗਾਂ ਵਿਚ ਅਹੂਤੀਆਂ ਦਾ ਵਰਣਨ ਕੀਤਾ ਅਤੇ ਆਪਣੀ ਜਾਤੀ ਲਈ ਸਭੋ ਕੁਝ ਰਾਖਵਾਂ ਰੱਖ ਕੇ ਇਹ ਸਭੋ ਕੁਝ ਪੁੰਨ ਕਰਮ ਦਰਸਾਇਆ ਹੈ, ਇਹ ਬੜੀ ਚਾਤਰਤਾ ਨਾਲ, 'ਲੁੱਟ ਵਿੱਧੀ' ਦੀ ਰਚਨਾ ਕੀਤੀ ਹੋਈ ਹੈ।

ਪੌਰਾਣਿਕ ਢੰਗ ਦੇ ਸੰਸਕਾਰਾਂ ਬਾਰੇ ਵੀ ਸੁਆਮੀ ਜੀ ਨੇ ਅਨੇਕਾਂ ਭੇਦ ਖੋਲ੍ਹੇ ਹਨ। ਟਾਕਰੇ ਵਿਚ ਉਹਨਾਂ ਨੇ ਸਿੱਖ ਧਰਮ ਦੇ ਸੰਸਕਾਰਾਂ ਨੂੰ ਜਿਵੇਂ ਸਾਰਥਕ, ਕਲਿਆਣਕਾਰੀ ਅਤੇ ਸਾਤਵਕ ਤੇ ਧਾਰਮਿਕ ਦਰਸਾਇਆ ਹੈ, ਉਨ੍ਹਾਂ ਦਾ ਨੈਤਿਕ ਮਹੱਤਵ ਕੇਵਲ ਦੁਨੀਆਂ ਵਿਚ ਹੀ ਨਹੀਂ ਸਗੋਂ ਅਧਿਆਤਮਕ ਜਗਤ ਵਿਚ ਵੀ ਬਹੁਤ ਜ਼ਿਆਦਾ ਹੈ।

ਅੰਤ ਵਿਚ ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਵ ਉਤਮ ਸ਼ੋਭਾ ਦਰਸਾਈ ਹੈ। ਦੰਡੀ ਸੁਆਮੀ ਜੀ ਦੇ ਗੁਰਬਾਣੀ ਦੀ ਛੋਹ ਨਾਲ ਜਿਵੇਂ ਕਪਾਟ ਹੀ ਖੁਲ੍ਹ ਗਏ ਅਤੇ ਉਹ ਨਿਹਾਲੋ-ਨਿਹਾਲ ਹੋ ਗਏ ! ਸਿੱਖ-ਸੰਸਕਾਰਾਂ ਨਾਲ ਸਬੰਧਤ ਭਗਤੀ ਅਤੇ ਜੀਵਨ-ਵਿਹਾਰਾਂ ਦੀ ਉੱਚ ਸਿੱਖਿਆ ਅਤੇ ਨੈਤਿਕਤਾ ਦੇ ਉੱਚੇ-ਸੁੱਚੇ ਜੀਵਨ ਦੀ ਰਚਨਾ ਕਰਨ ਵਾਲੀ ਬਾਣੀ ਦੇ ਉਪਦੇਸ਼ਾਂ ਨੂੰ ਉਹਨਾਂ ਡੂੰਘੀ ਤੇ ਲੰਮੀ ਖੋਜ ਪੜਤਾਲ ਪਿੱਛੋਂ ਸਰਵੋਤਮ ਸਥਾਨ ਦਿੱਤਾ ਹੈ। ਜਿੰਨਾ ਡੂੰਘਾ ਅਧਿਐਨ ਉਹਨਾਂ ਬਾਣੀ ਦਾ ਕੀਤਾ ਉੱਨਾ ਹੀ ਰਸ ਪਾਇਆ ਅਤੇ ਉਸ ਰਸ ਨੂੰ ਖੁਦ ਮਾਣਿਆ ਹੀ ਨਹੀਂ ਸਗੋਂ ਜਨ-ਸਾਧਾਰਨ ਵਿਚ ਵੰਡਣ ਲਈ ਆਪਣੇ ਸਰਲ ਅਤੇ ਪ੍ਰੇਰਨਾ ਭਰੇ ਵਿਚਾਰ ਵੀ ਅੰਕਤ ਕਰ ਗਏ। ਸੁਆਮੀ ਜੀ ਦਾ ਮਨੁੱਖ-ਜਾਤੀ ਉੱਪਰ ਇਹ ਮਹਾਨ ਪਰਉਪਕਾਰ ਹੈ। ਉਹਨਾਂ ਨੂੰ ਜੋ ਸੁਖ ਸ਼ਾਸਤਰਾਂ ਦੇ ਪੱਛੇ ਹੋਏ ਅੰਦਰਲੇ ਨੂੰ ਸ਼ਾਂਤ ਕਰਨ ਲਈ ਗੁਰਬਾਣੀ ਦੇ ਭਾਵਾਂ ਦੇ ਫਹਿਆਂ ਨੇ ਦਿੱਤਾ ਉਸ ਨਾਲ ਉਹਨਾਂ ਦਾ ਤਨ-ਮਨ ਸੀਤਲ ਹੋ ਗਿਆ। ਆਪ ਸੁਖ ਸਹਿਜ-ਮੰਡਲ ਵਿਚ ਜਾ ਬਿਰਾਜੇ। ਅਜੇਹੇ ਮਹਾਨ ਪੁਰਸ਼ਾਂ ਦਾ ਜੀਵਨ ਸੱਚਮੁਚ ਹੀ ਧੰਨ ਹੁੰਦਾ ਹੈ। ਸੁਆਮੀ ਜੀ ਨੇ ਵਿਆਖਿਆ ਕਰਨ ਸਮੇਂ ਗੁਰਬਾਣੀ ਦੇ ਕਈ ਵਾਕਾਂ ਦੇ ਆਪਣੀ ਵਿਦਵਤਾ ਭਰੀ ਜੁਗਤ ਨਾਲ ਅਰਥ ਕੀਤੇ ਹਨ ਜਿਨ੍ਹਾਂ ਵਿੱਚੋਂ 'ਸਤਿਗੁਰ ਪ੍ਰਸਾਦਿ' ਦੇ ਅਰਥ ਵਿਸ਼ੇਸ਼ ਕਰਕੇ ਵਿਲੱਖਣ ਦੱਸੇ ਹਨ, ਜੋ ਸਿੱਖ-ਪਰੰਪਰਾ ਦੇ ਅਰਥਾਂ ਤੋਂ ਕੁਝ ਭਿੰਨ ਹਨ, ਪਰ ਹੈਨ ਸਾਰਥਕ। ਉਹਨਾਂ ਜੋ ਕੁਝ ਲਿਖਿਆ ਹੈ ਆਪਣੇ ਅਮੀ-ਰਸ ਭਿੱਜੇ ਹੋਏ ਹਿਰਦੇ ਤੋਂ ਨੁਚੜਦੀ ਤਰਾਵਟ ਨਾਲ ਲਿਖਿਆ ਹੈ। ਉਹਨਾਂ ਦੀ ਬਾਣੀ ਵਿਚ ਉਹ ਧੁਨੀ ਹੈ ਜੋ ਦਿਲ-ਦਿਮਾਗ ਵਿੱਚੋਂ ਧੁਰ ਲੰਘਣ

ਦੇ ਸਮਰੱਥ ਹੈ, ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਵਾਕ ਉਹਨਾਂ ਦੇ ਨੂਰ ਨਾਲ ਸਰਸ਼ਾਰ ਹੋਏ ਦਿਲ-ਦਿਮਾਗ ਵਿੱਚੋਂ ਨਿਕਲੇ ਹਨ, ਇਸ ਲਈ ਏਸ ਲਿਖਤ ਵਿੱਚੋਂ ਉਸ ਪਵਿੱਤਰ ਆਤਮਾ ਦੀ ਅਗੰਮੀ ਭਾਵਨਾ ਦੇ ਦੈਵੀ ਝਲਕਾਰੇ ਪੈਂਦੇ ਹਨ । ਉਹਨਾਂ ਦੇ ਇਹ ਬਚਨ ਹਰ ਕਿਸੇ ਦੇ ਹਿਰਦੇ ਉੱਤੇ ਅੰਕਤ ਹੋਣ ਵਾਲੇ ਹਨ :-

"ਗੁਰੂ ਦੇਵਾਂ ਨੇ ਸਾਨੂੰ ਰੂੜ੍ਹੀਗਤ ਪਰੰਪਰਾਵਾਂ ਦੇ ਪਿਛਲੱਗ ਹੋਣ ਦੀ ਥਾਂ ਵਿਵੇਕਮਈ ਬਿਰਤੀ ਵਾਲੇ ਕਰਮ-ਯੋਗੀ ਹੋਣ ਦੀ ਪ੍ਰੇਰਨਾ ਕੀਤੀ ਹੈ । ਸਾਨੂੰ ਆਪਣੇ ਸ਼ੁਭ-ਚਿੰਤਕ ਮਹਾਨ ਭਾਵਾਂ ਦੀ ਇੱਛਾ 'ਤੇ ਪੂਰੇ ਉਤਰਨ ਲਈ ਸੰਘਰਸ਼ ਕਰਨਾ ਚਾਹੀਦਾ ਹੈ ।

ਅੰਤ ਵਿਚ ਮੈਂ ਆਪ ਜੀ ਤੋਂ ਇਹੋ ਆਸ ਕਰਾਂਗਾ ਕਿ ਤੁਸੀਂ ਸਦਾ ਨਿਰਦੋਸ਼ ਤੇ ਪਰਮ ਸ਼ੁੱਧ ਗੁਰਬਾਣੀ ਦਾ ਨਿਤਨੇਮ ਨਾਲ ਪਾਠ ਕਰਿਆ ਕਰੋ ਤੇ ਉਸ ਤੋਂ ਅਮਲ ਸਹਿਤ ਜੀਊਣਾ ਸਿੱਖੋ ।"

ਇਸ ਪੁਸਤਕ ਦੇ ਰੂਪਮਾਨ ਹੋਣ ਪਿੱਛੋਂ ਅਸੀਂ ਉਨ੍ਹਾਂ ਦੇ ਟਿਕਾਣੇ ਦਾ ਪਤਾ ਕੀਤਾ । ਓਸ ਸਮੇਂ ਆਪ ਜੀ ਪੁਰਾਣੇ ਲੁਧਿਆਣੇ ਦੇ ਸੋਨੀਆ ਮੰਦਰ ਵਿਚ ਸਨ । ਅਸੀਂ ਦਰਸ਼ਨਾਂ ਲਈ ਪੁੱਜੇ । ਜਦੋਂ ਦਰਸ਼ਨ ਹੋਏ, ਉਦੋਂ ਉਨ੍ਹਾਂ ਨੇ ਦਾੜ੍ਹੀ-ਕੇਸ ਰਖੇ ਹੋਏ ਸਨ । ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਲਿਖੀ ਪੁਸਤਕ ਦੀ ਜਦੋਂ ਵੀ ਗੱਲ ਛੋਹੀ ਉਹ ਵਧੇਰੇ ਹੀ ਦ੍ਰਵੀ-ਭੂਤ ਹੋ ਕੇ ਬਚਨ ਕਰਦੇ ਰਹੇ । ਉਹਨਾਂ ਦੇ ਨੋਟ ਕਰਨ ਵਾਲੇ ਬਚਨ ਸਨ; *"ਜੀਵਨ ਭਰ ਸਾਧੂ ਸੰਤੋਂ ਕੀ ਸੰਗਤ ਕੀ, ਤਪ ਸਾਧੇ, ਤੀਰਥੋਂ ਪਰ ਭਰਮਣ ਕੀਆ। ਅੰਤ ਯਹੀ ਨਿਸ਼ਚੇ ਪਰ ਪਹੁੰਚਾ ਹੂੰ ਕਿ ਜੋ ਕੁਛ ਗੁਰੂ-ਘਰ ਮੇਂ ਹੈ ਉਸ ਸੇ ਉਤਮ ਔਰ ਕਹੀਂ ਨਹੀਂ ।"*

*"ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥"(ਪੰਨਾ ੬੨੮)*

ਸੁਆਮੀ ਜੀ ਦੀ ਦੂਜੀ ਰਚਨਾ, **ਸਰਵੋਤਮ ਧਰਮ ਪੰਥ**, ਖਾਲਸਾ ਪੰਥ ਦੇ ਉਚੇ ਗੁਣ ਤੇ ਇਸ ਦੀ ਵਿਲੱਖਣਤਾ ਪ੍ਰਗਟਾਉਣ ਵਾਲੀ ਹੈ ।

ਧਰਮ-ਪੰਥਾਂ ਬਾਰੇ ਵੀ ਸੁਆਮੀ ਜੀ ਦੀ ਇਹ ਲਿਖਤ ਆਪਣੀ ਮਿਸਾਲ ਆਪ ਹੈ । ਸਿਧਾਂਤਕ ਤੌਰ 'ਤੇ ਖਾਲਸਾ ਪੰਥ ਉੱਚਤਾ ਅਤੇ ਬ੍ਰਾਹਮਣੀ ਹਿੰਦੂ ਧਰਮ ਨਾਲੋਂ ਸਾਰਥਕ ਧਰਮ ਹੋਣ ਦੇ ਕਈ ਨੁਕਤੇ ਆਪ ਨੇ ਉਭਾਰੇ ਹਨ । ਅੰਤ ਵਿਚ ਮੁਤੋਗਿਆ ਲਿਖੀ ਹੈ ਕਿ ਹੁਣ ਮੈਂ ਇਕ ਖਾਲਸਾ-ਧਰਮ ਧਾਰਨੀ ਹਾਂ ਅਤੇ ਗੁਰੂ ਕੀ ਸਿੱਖੀ ਦਾ ਧਾਰਨੀ ਹਾਂ । ਇਹ ਦੋਵੇਂ ਪੁਸਤਕਾਂ ਸਿੱਖ-ਸੰਗਤਾਂ ਦੀ ਭੇਟ ਹਨ, ਜਿਨ੍ਹਾਂ ਦੇ ਵੱਧ ਤੋਂ ਵੱਧ ਪ੍ਰਚਾਰ ਤੋਂ ਲਾਭ ਉਠਾਉਣਾ ਚਾਹੀਦਾ ਹੈ ।

ਸੁਆਮੀ ਰਾਮ ਤੀਰਥ ਜੀ ਦਾ ਜਨਮ ਨਗਰ ਟੌਹੜਾ ਪਿੰਡ (ਰਿਆਸਤ ਪਟਿਆਲਾ) ਸੀ । ਏਸੇ ਨਗਰ ਦੇ ਇਕ ਪ੍ਰਸਿੱਧ ਵਿਦਵਾਨ ਪੰਡਤ ਰਾਮ ਬਸੰਤ ਸਿੰਘ ਜੀ ਹੋਏ ਸਨ । ਪੰਡਤ ਰਾਮ ਬਸੰਤ ਸਿੰਘ ਜੀ ਨੂੰ ਮਹਾਰਾਜਾ ਭੂਪਿੰਦਰ ਸਿੰਘ ਜੀ ਪਟਿਆਲਾ ਨੇ ਰਾਜ-ਪੰਡਤ ਦੀ ਪਦਵੀ ਦੇ ਕੇ ਆਪਣੇ ਬੱਚਿਆਂ ਦਾ ਉਸਤਾਦ ਹੋਣ ਦਾ ਮਾਣ ਦਿੱਤਾ ਹੋਇਆ ਸੀ ।

ਦੰਡੀ ਸੁਆਮੀ ਜੀ ਪਹਿਲਾਂ ਰਾਮ ਬਸੰਤ ਸਿੰਘ ਜੀ ਦੇ ਸ਼ਿਸ਼ ਬਣੇ ਅਤੇ ਸੰਸਕ੍ਰਿਤ ਪੜ੍ਹੀ । ਪੰਡਤ ਜੀ ਰਾਮ ਤੀਰਥ ਜੀ ਦੇ ਤਾਏ ਦੇ ਪੁੱਤਰ ਸਨ । ਜਦੋਂ ਇਸ ਗ੍ਰੰਥ ਵਿਚ ਸੁਆਮੀ ਜੀ ਨੇ ਆਪਣੇ ਵਿਚਾਰ ਰੂਪਮਾਨ ਕੀਤੇ, ਉਸ ਬਜ਼ੁਰਗ ਹਸਤੀ ਪ੍ਰਤੀ ਸਨੇਹ ਵੀ ਉਭਰ ਆਇਆ । ਆਪ ਜੀ ਨੇ ਆਰੰਭ ਵਿਚ ਰਾਮ ਬਸੰਤ ਸਿੰਘ ਜੀ ਦਾ ਧੰਨਵਾਦ ਕਰਦਿਆਂ ਲਿਖਿਆ ਹੈ :-

*"ਏਥੇ ਮੈਂ ਪੰਡਤ ਰਾਮ ਬਸੰਤ ਸਿੰਘ ਜੀ ਦਾ ਦਿਲੀ ਧੰਨਵਾਦ ਕਰਨਾ ਆਪਣਾ ਫ਼ਰਜ਼ ਸਮਝਦਾ ਹਾਂ, ਜਿਹੜੇ ਕਿ ਨਿਰਮਲ ਸੰਤ ਅਖਾੜੇ ਵਿਚ ਕਥਾ ਕਰਿਆ ਕਰਦੇ ਸਨ ਅਤੇ ਫੇਰ ਮਹਾਰਾਜਾ ਭੂਪਿੰਦਰ ਸਿੰਘ ਦੇ ਪੁੱਤਰ-ਪੁੱਤਰੀਆਂ ਨੂੰ ਧਾਰਮਿਕ ਵਿਦਿਆ ਪੜ੍ਹਾਉਣ ਲੱਗ ਪਏ ਸਨ । ਉਹ ਟੌਹੜਾ ਪਿੰਡ ਦੇ ਜੰਮਪਲ ਸਨ ਤੇ*

*ਮੇਰੇ ਤਾਇਆ ਜੀ ਦੇ ਪੁੱਤਰ ਸਨ। ਉਨ੍ਹਾਂ ਨੇ ਹੀ ਮੈਨੂੰ ਬਾਲ-ਅਵਸਥਾ ਵਿਚ ਨਨਕਾਣਾ ਸਾਹਿਬ ਲੈ ਜਾ ਕੇ 'ਲਘੂ ਕੌਮ ਦੀ' ਦਾ ਅਧਿਐਨ ਕਰਵਾਇਆ ਅਤੇ ਗੁਰਬਾਣੀ ਦੀ ਜਾਗ ਲਗਾਈ। ਅਜੇਹੀ ਸਰਵੋਤਮ ਬਾਣੀ ਨਾਲ ਮੇਰਾ ਪ੍ਰੀਚਯ ਕਰਾਉਣ ਕਰਕੇ ਉਹ ਸੰਤ-ਪੁਰਸ਼ ਮੇਰੇ ਧਨ-ਬਚਨ ਦਾ ਭਾਗੀ ਹੈ।"*

ਉਨ੍ਹਾਂ ਇਹ ਪੁਸਤਕ ਗੁਰਸਿੱਖਾਂ, ਸ਼ਰਧਾਲੂਆਂ ਅਤੇ ਸੱਚੇ ਪ੍ਰੇਮੀਆਂ ਲਈ ਲਿਖੀ ਸੀ। ਲੋੜ ਹੈ, ਸੱਚ ਦੇ ਪ੍ਰੇਮੀਆਂ ਤਕ ਹਜ਼ਾਰਾਂ ਦੀ ਗਿਣਤੀ ਵਿਚ ਉਨ੍ਹਾਂ ਦੀ ਇਹ ਰਚਨਾ ਪਹੁੰਚਾਈ ਜਾਵੇ। ਹਿੰਦੀ ਵਿਚ ਤਾਂ ਉਨ੍ਹਾਂ ਇਹ ਪੁਸਤਕ ਲਿਖੀ ਹੀ ਸੀ, ਉਨ੍ਹਾਂ ਦੇ ਇਕ ਪ੍ਰੇਮੀ ਸੇਵਕ ਤੇ ਵਿਦਵਾਨ ਪ੍ਰੋ: ਸ਼ਾਮ ਲਾਲ ਜੀ ਨੇ ਉੱਦਮ ਕਰ ਕੇ ਇਸ ਦਾ ਪੰਜਾਬੀ ਅਨੁਵਾਦ ਵੀ ਕਰ ਦਿੱਤਾ ਸੀ। ਉਨ੍ਹਾਂ ਦੀ ਇਹ ਅਨਮੋਲ ਲਿਖਤ ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਵੱਧ ਤੋਂ ਵੱਧ ਗਿਣਤੀ ਵਿਚ ਛਾਪ ਕੇ ਮੁਫਤ ਵੰਡੀ ਜਾ ਰਹੀ ਹੈ। ਕੇਂਦਰੀ ਸਿੰਘ ਸਭਾ ਵੱਲੋਂ ਯਤਨ ਕੀਤਾ ਗਿਆ ਸੀ ਕਿ ਸੁਆਮੀ ਜੀ ਦੇ ਦਰਸ਼ਨ ਇਕ ਸਮਾਗਮ ਵਿਚ ਸੰਗਤਾਂ ਨੂੰ ਕਰਾਏ ਜਾਣ ਅਤੇ ਵਿਸ਼ੇਸ਼ ਸਮਾਰੋਹ ਵੀ ਉਨ੍ਹਾਂ ਦੇ ਸਤਿਕਾਰ ਲਈ ਕੀਤਾ ਜਾਵੇ, ਜਿਥੇ ਉਨ੍ਹਾਂ ਦੇ ਹੋਰ ਅਮੋਲਕ ਬਚਨ ਵੀ ਸੁਣੇ ਜਾਣ। ਸੁਆਮੀ ਜੀ ਬਹੁਤ ਬਿਰਧ ਹੋ ਚੁੱਕੇ ਸੀ। ਉਸ ਸਮੇਂ ਹੀ ਸੁਆਮੀ ਜੀ ਨੇ ਕਿਹਾ ਸੀ ਕਿ ਸਰੀਰ ਘੁੰਮ ਕੇ ਸਫ਼ਰ ਕਰਨ ਦੀ ਆਗਿਆ ਨਹੀਂ ਦਿੰਦਾ। ਹਰਦੁਆਰ ਤੋਂ ਅੰਮ੍ਰਿਤਸਰ ਪੁੱਜਣਾ ਮੁਸ਼ਕਿਲ ਹੈ। ਸੰਨ ੧੯੯੦ ਵਿਚ ਜਦੋਂ ਪਾਠ-ਬੋਧ ਸਮਾਗਮ ਲੁਧਿਆਣੇ ਵਿਚ ਰਚਿਆ ਗਿਆ ਤਾਂ ਮੁੜ ਉਨ੍ਹਾਂ ਦੀ ਯਾਦ ਆਈ ਅਤੇ ਖ਼ਿਆਲ ਉਪਜਿਆ ਕਿ ਰਿਹਾਇਸ਼ ਦੇ ਇਸ ਦੂਜੇ ਟਿਕਾਣੇ ਸ਼ਾਇਦ ਉਹ ਆਏ ਹੋਣ!

ਉਨ੍ਹਾਂ ਦਾ ਇਹ ਟਿਕਾਣਾ ਸੋਨੀਆ ਬਾਜ਼ਾਰ ਪੁਰਾਣੇ ਲੁਧਿਆਣੇ ਵਿਚ ਹੈ। ਡੇਰੇ ਵਿਚ ਪੁੱਜੇ ਤਾਂ ਪਤਾ ਚੱਲਿਆ ਕਿ ਉਹ ਦੋ ਸਾਲ ਪਹਿਲਾਂ ਸਰੀਰ ਛੱਡ ਗਏ ਹਨ। ਇਸ ਲਈ ਉਨ੍ਹਾਂ ਦੇ ਸਰੀਰ ਦੇ ਦਰਸ਼ਨ ਹੋ ਨਹੀਂ ਸਕੇ। ਖੇਦ ਹੈ ਕਿ ਸੁਆਮੀ ਜੀ ਦੇ ਸੰਗਤਾਂ ਨੂੰ ਦਰਸ਼ਨ ਕਰਾਉਣ, ਉਨ੍ਹਾਂ ਦੇ ਅੰਤਮ ਬਚਨ ਸੁਣਨ ਦੀ ਅਭਿਲਾਸ਼ਾ ਪੂਰੀ ਨਾ ਹੋਈ। ਪਰ ਅਸੀਂ ਉਨ੍ਹਾਂ ਦੇ ਆਤਮਕ ਦਰਸ਼ਨ ਉਨ੍ਹਾਂ ਦੀ ਲਿਖਤ ਵਿੱਚੋਂ ਕਰ ਸਕਦੇ ਹਾਂ।

**ਗੁਰਦਿੱਤ ਸਿੰਘ ਗਿਆਨੀ**

**ਮੈਂਬਰ ਧਰਮ ਪ੍ਰਚਾਰ ਕਮੇਟੀ**

# ਵੇਦ

ਵਰਿਖਾ ਕਪਾਯੀ । ਰੇਵਤਿ । ਸੁਪੁਤਰੇ । ਆਦੁ । ਸੁਸਨੁਖੇ । ਘਸਤ ਇੰਦਰ । ਉਖਣ: ਪ੍ਰਿਯੰ ਕਾਚਿਰਕਰੰ ਹਵਿ: । ਵਿਸ਼ਵਸਮਾਦਿੰਦਰ ਉਤਰ: (੧੩)

ਉਖਣੋ ਹਿ ਮੇ ਪੰਚਦਸ਼ੰ ਸਾਕੰ ਪਚੰਤਿ ਵਿੰਸ਼ਤਿ ਉਤਾਹੰ ਅਦਮਿ ਪੀਵ ਇਦੁਭਾ ਕੁਖੀ ਪ੍ਰਿੰਤ ਮੇ ਵਿਸ਼ਵਸਮਾਤ ਇੰਦਰ ਉੱਤਰ: (੧੪)

[ਰਿਗਵੇਦ, ਮੰਡਲ ੧੦, ਸੂਕਤ ੮੬, ਮੰਤਰ ੧੩, ੧੪]

ਅਨੁਵਾਦ : ਬ੍ਰਿਖਾ ਕਪਾਈ ਨੇ ਕਿਹਾ, "ਹੇ ਧਨਵਾਨ, ਸੁੰਦਰ ਪੁੱਤਾਂ ਤੇ ਨੂੰਹਾਂ ਵਾਲੀ ਇੰਦਰਾਣੀ ! ਤੇਰਾ ਪਤੀ ਦੇਵ ਇੰਦਰ ਸਾਂਢਾਂ ਦਾ ਮਾਸ ਛੇਤੀ ਖਾਵੇ ਜਿਹੜਾ ਸੁਖਦਾਇਕ ਹੈ ਤੇ ਉਸ ਨੂੰ ਬਹੁਤ ਪਸੰਦ ਹੈ ਤੇ ਤੁਸੀਂ ਉਸ ਮਾਸ ਨੂੰ ਰਿੰਨ੍ਹੋ ।"

ਇੰਦਰਾਣੀ ਦਾ ਉੱਤਰ ਸੀ : ਇਸੇ ਕਰਕੇ ਮੇਰਾ ਪਤੀ ਦੇਵ-ਰਾਜ ਇੰਦਰ ਸਾਰੇ ਪੁਰਸ਼ਾਂ ਤੋਂ ਬਲ, ਰੂਪ ਤੇ ਬੁੱਧੀ ਵਿਚ ਉੱਚਾ ਹੈ । (੧੩)

ਇੰਦਰ ਨੇ ਕਿਹਾ : ਮੇਰੀ ਪਤਨੀ ਮੇਰੇ ਲਈ ਪੰਦਰਾਂ-ਵੀਹ ਸਾਂਢਾਂ ਦਾ ਮਾਸ ਰਿੰਨ੍ਹਦੀ ਹੈ, ਮੈਂ ਉਹ ਮਾਸ ਖਾਂਦਾ ਹਾਂ, ਤਾਂਹੀਓਂ ਮੈਂ ਸਾਂਢ ਜਿਹਾ ਨਿੱਗਰ, ਨਰੋਆ ਤੇ ਦਰਸ਼ਨੀ ਹੋ ਗਿਆ ਹਾਂ । ਮੇਰੀਆਂ ਦੋਵੇਂ ਕੁੱਖਾਂ ਮਾਸ ਤੇ ਸ਼ਰਾਬ ਨਾਲ ਡੱਕੀਆਂ ਰਹਿੰਦੀਆਂ ਹਨ ।

ਇੰਦਰਾਣੀ ਦਾ ਉੱਤਰ ਸੀ : ਇਸੇ ਕਰਕੇ ਮੇਰਾ ਪਤੀ ਦੇਵ-ਰਾਜ ਇੰਦਰ ਸਾਰੇ ਪੁਰਸ਼ਾਂ ਤੋਂ ਬਲ, ਰੂਪ ਤੇ ਬੁੱਧੀ ਵਿਚ ਉੱਚਾ ਹੈ । (੧੪)

"ਇੰਦਰ ਵਿਜੈ ਕਾਵਿ" ਵਿਚ ਉਪਰੋਕਤ ਦੁਹਾਂ ਮੰਤਰਾਂ ਰਾਹੀਂ ਪੰਡਤ ਮਧੂ ਸੂਦਨ ਜੀ (ਬਿਹਾਰੀ) ਨੇ ਦੇਵਰਾਜ ਇੰਦਰ ਨੂੰ ਗਊ-ਮਾਸ ਖਾਣ ਵਾਲਾ ਤੇ ਸ਼ਰਾਬ ਦਾ ਪ੍ਰੇਮੀ ਦੱਸਿਆ ਹੈ । ਮਹਾਂਮੰਡਲੇਸ਼ਵਰ ਸੁਆਮੀ ਮਹੇਸ਼ਰਾਨੰਦ ਜੀ ਨੇ ਆਪਣੀ ਪੁਸਤਕ 'ਚਤੁਰ ਵਰਣੇ ਭਾਰਤ ਸਮੀਖਸ਼ਾ' ਦੇ ਦੂਜੇ ਖੰਡ ਵਿਚ ਉਪਰੋਕਤ ਮੰਤਰਾਂ ਦਾ ਅਨੁਵਾਦ ਕਰਦਿਆਂ ਆਲੋਚਨਾ ਕੀਤੀ ਹੈ ਕਿ ਇਹ ਇੰਦਰ ਤਾਂ ਕੋਈ ਤਿੱਬਤ ਵਾਸੀ ਦੈਂਤਾਂ ਦਾ ਰਾਜਾ ਹੈ, ਤੇ ਦੇਵਰਾਜ ਇੰਦਰ ਨਹੀਂ ਕਿਉਂਕਿ ਦੇਵਤੇ ਤਾਂ ਸਾਤਵਿਕੀ ਹੁੰਦੇ ਹਨ । ਮਾਸ ਤੇ ਮਦਰਾ ਨੂੰ ਚੰਗਾ ਮੰਨਣਾ ਤਾਂ ਉਨ੍ਹਾਂ ਦੇ ਮਨ ਦੀ ਕਿਰਿਆ ਵੀ ਨਹੀਂ ਕਿਉਂਕਿ ਅਜਿਹੀਆਂ ਸ਼ੈਆਂ ਦਾ ਹੇਜ ਕੀ ਆਖ ਤੇ ਦੇਵਤਾਪਣ ਕੀ ਆਖ ! ...ਪਰ

ਮੈਂ ਸੋਚਦਾ ਹਾਂ ਕਿ ਅਜਿਹੇ ਮੰਤਰਾਂ ਬਾਝੋਂ ਵੇਦਾਂ ਦਾ ਕੀ ਥੁੜਿਆ ਪਿਆ ਸੀ ? ਅਜਿਹੇ ਮੰਤਰ ਜਨਤਾ ਨੂੰ ਕੀ ਲਾਭ ਪਹੁੰਚਾ ਸਕਦੇ ਹਨ ? ਹਾਂ, ਕੇਵਲ ਅਸੁਰ ਬਿਰਤੀਆਂ ਨੂੰ ਹੁਮੁਣਾ ਦੇ ਸਕਦੇ ਹਨ। ਮੈਂ ਤਾਂ ਇਹੋ ਕਹਾਂਗਾ ਕਿ ਇਹੋ ਜਿਹੇ ਕੁਮੰਤਰ ਵੇਦਾਂ ਨੂੰ ਭ੍ਰਸ਼ਟਣ ਲਈ ਹੀ ਰਾਖਸ਼-ਕਵੀਆਂ ਨੇ ਰਚੇ ਤੇ ਦਰਜ ਕੀਤੇ ਹਨ।

## ਸਿਮਰਤੀਆਂ

ਮਨੁ ਸਿਮਰਤੀ, ਅਧਿਆਇ ੩, ਸਲੋਕ ੧੩, "ਸਵਰਣਾਗ੍ਰੇ....੦" ਅਤੇ ਸਲੋਕ ੧੪, "ਸ਼ੂਦਰੈਵ ਭਾਰੀਆ....੦" ਇਨ੍ਹਾਂ ਸ਼ਲੋਕਾਂ ਵਿਚ ਵਿਆਹ ਦੀ ਮਰਿਆਦਾ ਬੰਨ੍ਹੀ ਗਈ ਹੈ ਕਿ ਬ੍ਰਾਹਮਣ ਨੂੰ ਉਂਝ ਤਾਂ ਪਹਿਲੀ ਵਾਰ ਬ੍ਰਾਹਮਣ-ਕੰਨਿਆ ਨਾਲ ਹੀ ਵਿਆਹ ਕਰਾਉਣਾ ਉਚਿੱਤ ਹੈ, ਪਰ ਜੇ ਕਾਮ-ਤ੍ਰਿਪਤੀ ਨਾ ਹੋਵੇ ਤਾਂ ਕ੍ਰਮਵਾਰ ਕਸ਼ੱਤਰਾਣੀ, ਵੈਸ਼ਣੀ ਤੇ ਸ਼ੂਦਰਾਣੀ ਵੀ ਵਿਆਹ ਲਿਆਉਣ ਦਾ ਕੋਈ ਹਰਜ ਨਹੀਂ। ਕਸ਼ੱਤਰੀ, ਬ੍ਰਾਹਮਣ-ਕੰਨਿਆ ਤੋਂ ਬਿਨਾਂ ਬਾਕੀ ਤਿੰਨਾਂ ਵਰਣਾਂ ਦੀਆਂ ਨਾਲ ਤੇ ਵੈਸ਼-ਕੰਨਿਆ ਤੇ ਸ਼ੂਦਰ-ਕੰਨਿਆ ਨਾਲ ਵਿਆਹ ਕਰਾ ਸਕਦਾ ਹੈ, ਪਰ ਸ਼ੂਦਰ ਕੇਵਲ ਸ਼ੂਦਰ-ਲੜਕੀ ਨਾਲ ਹੀ ਸ਼ਾਦੀ ਰਚਾ ਸਕਦਾ ਹੈ। ਸੋ ਸਿਮਰਤੀਆਂ ਅਨੁਸਾਰ ਚਾਹੇ ਬ੍ਰਾਹਮਣ-ਪਤਨੀ ਅਰੋਗ ਹੋਵੇ ਤੇ ਉਸ ਨਾਲ ਪਰਿਵਾਰਕ ਜੀਵਨ ਵੀ ਸੁਖਮਈ ਬਤੀਤ ਹੋ ਰਿਹਾ ਹੋਵੇ, ਪਰ ਬ੍ਰਾਹਮਣ-ਦੇਵਤਾ ਕੇਵਲ ਆਪਣੀ ਕਾਮ-ਜੁਆਲਾ ਸ਼ਾਂਤ ਕਰਨ ਲਈ ਹੀ, ਜਿਸ ਵਰਣ ਦੀ ਵੀ ਚਾਹੇ, ਇਸਤਰੀ ਨਾਲ ਵਿਆਹ ਕਰਾਉਣ ਦਾ ਹੱਕਦਾਰ ਹੈ ਤੇ ਕਈ ਪਤਨੀਆਂ ਰੱਖ ਸਕਦਾ ਹੈ। ਇਨ੍ਹਾਂ ਗ੍ਰੰਥਾਂ ਵਿਚ ਜੇ ਇਹ ਘੋਰ ਅਨਿਆਂ ਨਹੀਂ ਤਾਂ ਹੋਰ ਕੀ ਹੈ ?

"ਮਨੁ ਸਿਮਰਤੀ, ਅਧਿਆਇ ੫, ਸ਼ਲੋਕ ੧੫੫ "ਨਾਸਿਤੀ ਇਸਤ੍ਰੀਣਾਂ...੦" ਅਤੇ ਸਲੋਕ ੧੫੭, “ਕਾਮੰਤੂ ...੦" ਤੇ ਸਲੋਕ ੧੬੪, “ਵਿਅਭਿਚਾਹਾਤ...੦" ਆਦਿਕ ਵਿਚ ਕਿਹਾ ਗਿਆ ਹੈ ਕਿ ਪਤੀ ਤੋਂ ਬਿਨਾਂ ਇਸਤਰੀ ਲਈ ਨਾ ਜੱਗ ਹੈ ਨਾ ਬਰਤ ਹੈ ਤੇ ਨਾ ਹੀ ਉਪਵਾਸ, ਪਰ ਪਤੀ-ਸੇਵਾ ਉਸ ਨੂੰ ਸੁਰਗਾਂ ਵਿਚ ਸ਼ੋਭਾ ਦੇ ਸਕਦੀ ਹੈ। ਜੇ ਪਤੀ ਸੁਰਗਵਾਸ ਹੋ ਜਾਏ ਤਾਂ ਇਸਤਰੀ ਨੂੰ ਚਾਹੀਦਾ ਹੈ ਕਿ ਕੇਵਲ ਕੰਦਮੂਲ ਆਦਿ ਖਾਵੇ ਤੇ ਤਨ ਨੂੰ ਸੁਕਾ ਲਏ ਪਰ ਦੂਜੇ ਪਤੀ ਦਾ ਨਾਂ ਤਕ ਨਾ ਲਵੇ। ਜਿਹੜੀ ਔਰਤ ਦੂਜਾ ਪਤੀ ਬਣਾਉਂਦੀ ਹੈ ਉਹ ਇਸ ਲੋਕ ਵਿਚ ਨਿੰਦਿਆ ਖੱਟਦੀ ਹੈ ਤੇ ਪ੍ਰਲੋਕ ਵਿਚ ਗਿੱਦੜ ਦੀ ਜੂਨੇ ਪੈਂਦੀ ਹੈ।"......ਸੱਭੇ ਸਿਮਰਤੀਆਂ ਇਸੇ ਮੱਤ ਦੀਆਂ ਹਨ। ਆਹ ! ਮਨੁੱਖ ਨੂੰ ਹਰ ਪਾਸਿਓਂ ਬੇਲਗਾਮ ਛੱਡ ਦੇਣਾ ਤੇ ਇਸਤਰੀ ਨੂੰ ਪ੍ਰਾਕਿਰਤਕ ਅਧਿਕਾਰਾਂ ਦੀ ਜਾਇਜ਼ ਵਰਤੋਂ ਤੋਂ ਵੀ

ਵਰਜਣਾ !! (ਮਨੁ ਸਿਮਰਤੀ, ਅਧਿਆਇ ੧੦, ਸ਼ਲੋਕ ੧੨੩)

"ਵਿਪ੍ਰਸੇਵੈਵ.....੦" ਤੇ ਸ਼ਲੋਕ ੧੨੫, "ਉੱਛਿਸ਼ਣਮੰਨੰ.......੦" ਆਦਿ ਸ਼ਲੋਕ ਸ਼ੂਦਰ ਦਾ ਪਰਮ ਧਰਮ ਬ੍ਰਾਹਮਣਾਂ ਦੀ ਸੇਵਾ ਹੀ ਦੱਸਦੇ ਹਨ ਤੇ ਇਸ ਤੋਂ ਇਲਾਵਾ ਹੋਰ ਸਭ ਕਰਮ ਨਿਸਫਲ ਮੰਨਦੇ ਹਨ। ਇਸ ਸੇਵਾ ਦੇ ਬਦਲੇ ਸ਼ੂਦਰਾਂ ਨੂੰ ਜੂਠਾ ਅੰਨ, ਦਾਣਿਆਂ ਦੇ ਛਿੱਲੜ (ਛਾਣਸ), ਚਾਉਲਾਂ ਦੀ ਪਿੱਛ, ਫਟੇ ਪੁਰਾਣੇ ਕਪੜੇ, ਨਾ ਵਰਤਣ ਯੋਗ ਸਾਮਾਨ ਤੇ ਟੁੱਟੇ-ਭੱਜੇ ਬਰਤਨ ਆਦਿ ਮਿਲਣੇ ਚਾਹੀਦੇ ਹਨ। ਸਿਮਰਤੀਆਂ ਦੀ ਪੱਕੀ ਰਾਇ ਹੈ ਕਿ ਇਸਤਰੀ ਤੇ ਸ਼ੂਦਰ ਦੋਹਾਂ ਨੂੰ ਨਾ ਵੈਦਿਕ ਕਰਮ ਕਰਨ ਦਾ ਹੱਕ ਹੈ ਤੇ ਨਾ ਹੀ ਸਮਾਰਤ ਕਰਮਾਂ ਦਾ ਕੀ ਇਸ ਤਰ੍ਹਾਂ ਦਾ ਕਰਮ-ਵਿਧਾਨ ਇਸਤਰੀ ਤੇ ਸ਼ੂਦਰ ਜਾਤੀ ਉੱਪਰ ਕੀਤਾ ਨੰਗਾ ਜ਼ੁਲਮ ਨਹੀਂ ? ਕੀ ਅਜਿਹੇ ਸ਼ਲੋਕਾਂ ਦੇ ਰਚਨਹਾਰ ਮਨੁ ਮਹਾਰਾਜ ਜੀ ਹਨ ਅਤੇ ਜੇ ਹਨ ਤਾਂ ਕੀ ਉਹ ਰਿਸ਼ੀ ਅਖਵਾਉਣ ਦੇ ਹੱਕਦਾਰ ਹਨ ?

ਮਨੁਸਿਮਰਤੀ, ਅਧਿਆਇ ੫, ਸ਼ਲੋਕ ੧੮, "ਸ਼ਵਾਵਿਧੰ....੦" ਅਜਿਹੇ ਬਚਨਾਂ ਵਿਚ ਸੰਕੇਤ ਹੈ ਕਿ ਪੰਜ ਨਹੁੰਏਂ ਪਸ਼ੂਆਂ ਵਿੱਚੋਂ, ਸੇਹ ਸ਼ਾਹੀ (ਮੋਟੇ ਵਾਲਾਂ ਵਾਲੀ ਸੇਹ) ਗੋਹ, ਗੈਂਡਾ, ਕੱਛੂ ਤੇ ਖਰਗੋਸ਼ ਖਾਣੇ ਉਚਿੱਤ ਹਨ। ਊਠ ਤੋਂ ਬਿਨਾਂ ਇਕਹਰੇ ਦੰਦਾਂ ਵਾਲੇ ਡੰਗਰ ਖਾਣ ਦਾ ਵੀ ਕੋਈ ਹਰਜ ਨਹੀਂ। ਇਸੇ ਅਧਿਆਇ ਦੇ ਸ਼ਲੋਕ ੨੭, "ਪ੍ਰੋਖਿਤੰ...੦" ਸ਼ਲੋਕ ੩੨, "ਕ੍ਰੀਤਵਾ....੦" ਸ਼ਲੋਕ ੩੫, "ਨਿਯੁਕਤਸਤੂ.....੦" ਆਦਿਕ ਸ਼ਲੋਕਾਂ ਵਿਚ ਸਲਾਹ ਦਿੱਤੀ ਗਈ ਹੈ ਕਿ ਮੰਤਰਾਂ ਨਾਲ ਮਾਸ ਨੂੰ ਪਵਿੱਤਰ ਕਰ ਕੇ ਜਾਂ ਬ੍ਰਾਹਮਣਾਂ ਨੂੰ ਛਕਾ ਕੇ ਖਾ ਲੈਣਾ ਚਾਹੀਦਾ ਹੈ। ਮੁੱਲ ਖਰੀਦ ਕੇ, ਆਪ ਸ਼ਿਕਾਰ ਕਰ ਕੇ ਜਾਂ ਦੂਜੇ ਵੱਲੋਂ ਭੇਟ ਕੀਤੇ ਮਾਸ ਨੂੰ ਦੇਵਤਿਆਂ ਜਾਂ ਪਿੱਤਰਾਂ ਦੇ ਅਰਪਣ ਕਰ ਕੇ ਖਾਣ ਵਾਲੇ ਮਨੁੱਖ ਨੂੰ ਪਾਪ ਨਹੀਂ ਲੱਗਦਾ। ਇਹ ਵੀ ਫ਼ੈਸਲਾ ਦਿੱਤਾ ਗਿਆ ਹੈ ਕਿ ਯੱਗ ਆਦਿ ਕਰਮ ਕਰਨ ਸਮੇਂ ਜਿਹੜਾ ਕੋਈ ਮਾਸ ਨਹੀਂ ਖਾਂਦਾ, ਉਹ ਮਰਨ ਉਪਰੰਤ ਇੱਕੀ ਜਨਮ ਪਸ਼ੂ ਬਣਦਾ ਰਹਿੰਦਾ ਹੈ।....ਮਨੁਸਿਮਰਤੀ ਅਧਿਆਇ ੫, ਸ਼ਲੋਕ ੫, "ਲਸ਼ਣੰ..੦" ਤੇ ਸ਼ਲੋਕ ੧੯, "ਛਤ੍ਰਾਕੰ....੦" ਅਨੁਸਾਰ ਲਸਣ, ਗਾਜਰ, ਗੰਢੇ, ਖੁੰਬਾਂ ਆਦਿ ਰੇਹ ਵਿਚ ਪੈਦਾ ਹੋਣ ਵਾਲੀਆਂ ਸਬਜ਼ੀਆਂ ਬ੍ਰਾਹਮਣਾਂ, ਕਸ਼ੱਤਰੀਆਂ ਤੇ ਵੈਸ਼ਾਂ ਦੇ ਖਾਣ ਯੋਗ ਨਹੀਂ ਤੇ ਇਨ੍ਹਾਂ ਵਸਤਾਂ ਨੂੰ ਜਾਣ ਬੁੱਝ ਕੇ ਖਾਣ ਵਾਲੇ ਅਵੱਸ਼ ਪਤਿਤ ਹੋ ਜਾਂਦੇ ਹਨ। ਭਾਵ ਇਹ ਕਿ ਸਭ ਸਿਮਰਤੀਆਂ ਸੇਹ, ਗੋਹ ਤੇ ਕੱਛੂ ਆਦਿ ਦੇ ਮਾਸ ਨੂੰ ਦੇਵਤਿਆਂ, ਪਿਤਰਾਂ ਜਾਂ ਬ੍ਰਾਹਮਣਾਂ ਦੇ ਅਰਪਨ ਕਰ ਕੇ ਖਾਣ ਵਾਲੇ ਮਹਾਂਪੁਰਸ਼ ਨੂੰ ਸੁਰਗਾਂ ਦਾ ਅਧਿਕਾਰੀ ਦੱਸਦੀਆਂ ਹਨ, ਪਰ ਮਾਸ ਦੀ ਥਾਂ ਗਾਜਰ, ਗੰਢੇ ਤੇ ਲਸਣ ਆਦਿ ਸਬਜ਼ੀਆਂ ਖਾਣ ਦੀ ਗਲਤੀ ਕਰਨ ਵਾਲੇ ਨੂੰ ਨਰਕਾਂ ਦਾ ਕੀੜਾ

ਦਰਸਾਉਂਦੀਆਂ ਹਨ । ਸਮਝ ਨਹੀਂ ਆਉਂਦੀ ਕਿ ਇਸ ਕਿਸਮ ਦੇ ਖਾਣ-ਪਾਨ ਦਾ ਵਿਧਾਨ ਰਚ ਕੇ ਸਿਮਰਤੀਕਾਰਾਂ ਨੇ ਧਰਮ 'ਤੇ ਕੀ ਉਪਕਾਰ ਕੀਤਾ ਹੈ ਤੇ ਧਰਮ ਦਾ ਕਿਹੜਾ ਪਾਸਾ ਸੁੰਞਾ ਰਹਿ ਗਿਆ ਸੀ, ਅਜਿਹੇ ਥੋਥੇ ਤੇ ਅਰਥਹੀਣ ਮੰਤਰਾਂ ਬਾਝੋਂ ?

## ਮਹਾ ਭਾਰਤ

ਮਹਾ ਭਾਰਤ, ਵਣ ਪਰਵ, ਅਧਿਆਇ ੨੦੭, ਦਰੋਣ ਪਰਵ, ਅਧਿਆਇ ੬੭ ਅਤੇ ਸ਼ਾਂਤੀਪਰਵ, ਅਧਿਆਇ ੨੯ ਵਿਚ ਰਾਜਾ ਰੰਤੀਦੇਵ ਨੂੰ ਮਹਾਂ ਗੋ-ਹਤਿਆਰਾ ਦੱਸਿਆ ਗਿਆ ਹੈ । ਪ੍ਰਾਚੀਨ ਭਾਰਤੀ ਸੰਸਕ੍ਰਿਤੀ ਵਿਚ ਹੋਰ ਭਾਵੇਂ ਕੁਝ ਕੁਰੀਤੀਆਂ ਕਦੇ ਪ੍ਰਚੱਲਤ ਰਹੀਆਂ ਹੋਣ ਪਰ ਗਊ-ਹੱਤਿਆ ਸ਼ਾਇਦ ਕਦੇ ਵੀ ਰਾਜ-ਧਰਮ ਜਾਂ ਲੋਕ-ਧਰਮ ਨਹੀਂ ਰਹੀ । ਗਊ-ਪੂਜਾ ਤੇ ਗਊ-ਰਖਸ਼ਾ ਭਾਰਤੀ ਧਰਮ-ਵਿਧਾਨ ਦੇ ਪ੍ਰਮੁੱਖ ਅੰਗ ਰਹੇ ਹਨ । ਸੋ ਰਾਜੇ ਰੰਤੀਦੇਵ ਨੂੰ ਗਊ-ਘਾਤਕ ਦੱਸਣਾ ਭਾਰਤ ਦੇ ਰਾਸ਼ਟਰੀ ਸੁਭਾਅ ਤੇ ਮਾਨ ਨੂੰ ਧੱਕਾ ਮਾਰਨਾ ਹੈ ।

## ਤੰਤਰ

ਸ਼ੈਵ ਤੇ ਸ਼ਾਕਤ ਤੰਤਰਾਂ ਅਨੁਸਾਰ ਤੰਤਰ-ਵਿਸ਼ਵਾਸੀ ਲੋਕਾਂ ਦਾ ਭਰੋਸਾ ਹੈ ਕਿ ਸ਼ਿਵ ਤੇ ਸ਼ਕਤੀ ਦੋਵੇਂ ਬਿਨ ਮਾਸ ਤੇ ਮਦਰਾ ਪ੍ਰਸੰਨ ਨਹੀਂ ਹੋ ਸਕਦੇ । ਇਸੇ ਕਰਕੇ ਇਹਨਾਂ ਦੇ ਮੰਦਰਾਂ ਵਿਚ ਸ਼ਰਾਬ ਤੇ ਮਾਸ ਦਾ ਭੋਗ ਲਗਦਾ ਹੈ ਪਰ ਮੈਨੂੰ ਤਾਂ ਇਉਂ ਲਗਦਾ ਹੈ ਕਿ ਬਾਮ ਮਾਰਗੀ ਬ੍ਰਾਹਮਣਾਂ ਨੇ ਆਪਣੇ ਖਾਣ-ਪੀਣ ਲਈ ਹੀ ਇਹ ਢੰਗ ਘੜੇ ਹਨ । ਆਪਣੇ ਸੁਆਰਥ ਲਈ ਹੀ ਉਹਨਾਂ ਨੇ ਭਾਰਤੀ ਸੰਸਕ੍ਰਿਤੀ 'ਚ ਸਤਿਕਾਰੇ ਜਾਂਦੇ ਪੁਰਖਾਂ ਨੂੰ ਕੇਵਲ ਮਹਾਂ ਤਾਮਸੀ ਭੋਜਨ ਦੇ ਸ਼ੌਕੀਨ ਸਿੱਧ ਕਰ ਦਿੱਤਾ ਹੈ ।

ਉੜੀਸਾ 'ਚ ਤੰਤਰਾਂ ਦੇ ਅਧਾਰ 'ਤੇ ਬਣਾਏ ਗਏ ਜਗਨਨਾਥ, ਭੁਵਨੇਸ਼ਵਰ ਤੇ ਕੋਨਾਰਕ ਦੇ ਪ੍ਰਸਿੱਧ ਮੰਦਰ ਹਨ । ਇਹਨਾਂ ਮੰਦਰਾਂ ਦੇ ਉਪਰਲੇ ਤੇ ਹੇਠਲੇ ਹਿੱਸਿਆਂ ਵਿਚ ਭਰ-ਜੁਆਨ ਮਰਦ ਔਰਤਾਂ ਦੀਆਂ ਪੱਥਰ-ਮੂਰਤੀਆਂ ਹਨ, ਜਿਹੜੀਆਂ ਅਨੇਕ ਆਸਨਾਂ ਰਾਹੀਂ ਕਾਮ-ਕ੍ਰੀੜਾ ਕਰਦੀਆਂ ਦਿਖਾਈਆਂ ਗਈਆਂ ਹਨ । ਅਜਿਹੇ ਧਰਮ ਅਸਥਾਨ ਕਿਸ ਕਿਸਮ ਦੀ ਰੌਸ਼ਨੀ ਦੇਣਗੇ ? ਕਿਹੋ ਜਿਹੇ ਭਾਵ ਉਤੇਜਿਤ ਕਰਨਗੇ ? ਇਹ ਹਰ ਆਮ-ਬੁੱਧੀ ਮਨੁੱਖ ਸੋਚ ਸਕਦਾ ਹੈ । ਕੀ ਕੋਕ ਸ਼ਾਸਤਰ ਦਾ ਨੰਗਾ ਸਥੂਲ ਚਿਤਰਣ ਮਾਨਵ-ਧਰਮ ਅਖਵਾ ਸਕਦਾ ਹੈ ? ਕੀ ਅਜਿਹੇ ਅਸੁਰੀ ਮੰਦਰ ਭਾਰਤ ਦੀ ਅਧਿਆਤਮਕਤਾ ਦੇ ਮੱਥੇ 'ਤੇ ਕਲੰਕ ਨਹੀਂ ? ਕੀ ਅਜਿਹੇ

ਰਾਖਸ਼ਿਸ਼ੀ ਅਸਥਾਨਾਂ ਵਿਚ ਉਹ ਦੇਵਤੇ ਵਾਸ ਕਰਦੇ ਰਹਿ ਸਕਦੇ ਹਨ, ਜਿਹਨਾਂ ਦੇ ਨਾਵਾਂ ਉਤੇ ਇਹ ਮੰਦਰ ਉਸਾਰੇ ਗਏ ਹਨ ? ਜੇ ਉੱਤਰ ਹਾਂ ਵਿਚ ਹੈ ਤਾਂ ਕੀ ਉਹ ਦੇਵਤਾ ਅਖਵਾਉਣ ਦੇ ਅਧਿਕਾਰੀ ਹਨ ?

ਤੰਤਰਾਂ ਦੇ ਅਧਾਰ 'ਤੇ ਚਾਲੂ ਕੀਤੀ ਗਈ ਦੇਵੀ ਦੀ ਪੂਜਾ-ਵਿਧੀ ਵੀ ਅਮਾਨਵੀ ਹੈ 'ਜੜ੍ਹਵਾਦੀ ਹੈ । ਮਿਸਾਲ ਵਜੋਂ ਮਨੁੱਖ-ਪੁਜਾਰੀ ਇਸਤਰੀ ਰੂਪ ਦੇਵੀਆਂ ਨੂੰ ਨਹਾਉਂਦੇ ਧੁਆਉਂਦੇ ਹਨ ਤੇ ਉਨ੍ਹਾਂ ਦਾ ਹਾਰ-ਸ਼ਿੰਗਾਰ ਲਾਉਂਦੇ ਹਨ । ਕੀ ਕੋਈ ਜਿਊਂਦੀ ਜਾਗਦੀ ਕੁਸ਼ਲ-ਬੁੱਧੀ ਇਸਤਰੀ ਇਸ ਤਰ੍ਹਾਂ ਜਨਤਾ ਸਾਹਵੇਂ ਕਰਾਉਣਾ ਬਰਦਾਸ਼ਤ ਕਰੇਗੀ ? ਸੋ ਜੇ ਇਹ ਦੇਵੀਆਂ ਉਹਨਾਂ ਮੰਦਰਾਂ ਵਿਚ ਹੁੰਦੀਆਂ ਤਾਂ ਆਪਣੇ ਸਾਹਮਣੇ ਇਸ ਬਾਮ ਮਾਰਗੀ-ਸ਼ਿਸ਼ਟਾਚਾਰ ਨੂੰ ਉੱਕਾ ਹੀ ਹੋਣ ਨਾ ਦਿੰਦੀਆਂ !

ਇਸੇ ਤਰ੍ਹਾਂ ਨੌਂ ਗ੍ਰਹਿਆਂ ਦੀ ਪੂਜਾ ਨੂੰ ਵੀ ਸਿਰਫ਼ ਤੰਤਰਾਂ ਨੇ ਹੀ ਗ੍ਰਹਿ ਸ਼ਾਂਤੀ ਲਈ ਪ੍ਰਚੱਲਤ ਕੀਤਾ ਹੈ, ਕਿਉਂਕਿ ਵੈਦਿਕ ਕਰਮ ਤੇ ਸਮਾਰਤ ਕਰਮ ਵਿਚ ਇਨ੍ਹਾਂ ਦੀ ਪੂਜਾ ਦਾ ਕੋਈ ਵਿਧਾਨ ਨਹੀਂ ਮਿਲਦਾ, ਕਿਤੇ ਜ਼ਿਕਰ ਨਹੀਂ ਆਉਂਦਾ । ਇਹਨਾਂ ਗ੍ਰਹਿਾਂ ਵਿਚ ਕੁਝ ਦੇਵਤੇ ਮੰਨੇ ਜਾਂਦੇ ਹਨ ਤੇ ਕੁਝ ਰਾਖਸ਼ਸ਼ । ਪਰ ਸੋਚਣ ਵਾਲੀ ਗੱਲ ਤਾਂ ਇਹ ਹੈ ਕਿ ਜਿਸ ਘਰ ਵਿਚ ਰਾਹੂ, ਕੇਤੂ ਤੇ ਸ਼ਨੀ ਆਦਿ ਦੈਂਤਾਂ ਦੀ ਇੰਦਰ, ਬ੍ਰਹਸਪਤੀ ਤੇ ਅਗਨੀ ਆਦਿ ਦੇਵਤਿਆਂ ਨਾਲ ਇਕੱਠੀ ਪੂਜਾ ਕੀਤੀ ਜਾਂਦੀ ਹੋਵੇ, ਉਥੇ ਸੁਖ ਸ਼ਾਂਤੀ ਕਿਵੇਂ ਰਹਿ ਸਕਦੀ ਹੈ ? ਭਾਵ ਇਹ ਕਿ ਦੇਵਤਿਆਂ ਤੇ ਰਾਖਸ਼ਸ਼ਾਂ ਦਾ ਕਦੇ ਵੀ ਮੇਲ ਨਹੀਂ ਹੋ ਸਕਦਾ । ਉਹ ਤਾਂ ਪੂਰਬ ਤੇ ਪੱਛਮ ਹਨ । ਜੇ ਇਕ ਧਿਰ ਸੁਖ ਦੇਣਾ ਚਾਹੇਗੀ ਤਾਂ ਦੂਜੀ ਅਵੱਸ਼ ਉਪੱਦਰ ਮਚਾਏਗੀ । ਵਿਰੋਧੀ ਧਿਰ ਜੁ ਹੋਈ !

## ਪੁਰਾਣ

ਵੇਦਾਂ 'ਚ ਜਿਸ ਨੂੰ ਬ੍ਰਹਮਾ, ਹਿਰਣੈ ਗਰਭ, ਸਵੈਂਭੂ ਤੇ ਅਪਰ ਬ੍ਰਹਮ ਕਹਿ ਕੇ ਵਡਿਆਇਆ ਗਿਆ ਹੈ ਤੇ ਜਿਸ ਨੂੰ ਓਅੰਕਾਰ ਰਾਹੀਂ ਪੂਜਣ-ਯੋਗ ਤੇ ਪ੍ਰਾਪਤ-ਕਰਨ-ਯੋਗ ਬ੍ਰਹਮ ਕਿਹਾ ਗਿਆ ਹੈ ਤੇ ਜਿਹੜਾ ਬ੍ਰਹਮ-ਵਿਦਿਆ ਦਾ ਪਹਿਲਾ ਆਚਾਰਯ ਹੈ, ਉਸੇ ਨੂੰ ਸ਼ਿਵ ਪੁਰਾਣ, ਰੁਦਰ ਸੰਹਤਾ ੨, ਸਤੀਖੰਡ ੨, ਅਧਿਆਇ ੧੯ ਵਿਚ ਅੰਤਾਂ ਦਾ ਵਿਸ਼ੱਈ ਤੇ ਧੋਖੇਬਾਜ਼ ਚਿੱਤਰਿਆ ਗਿਆ ਹੈ । ਕਹਾਣੀ ਇਸ ਤਰ੍ਹਾਂ ਲਿਖੀ ਮਿਲਦੀ ਹੈ ਕਿ ਸ਼ਿਵ ਤੇ ਸਤੀ ਦਾ ਵਿਆਹ ਕਰਾਉਂਦੇ ਸਮੇਂ ਸਤੀ ਦੀ ਸੁੰਦਰਤਾ ਤੱਕ ਕੇ ਬ੍ਰਹਮਾ ਕਾਮਵਸ ਹੋ ਜਾਂਦਾ ਹੈ । ਗੁੱਸੇ ਵਿਚ ਆ ਕੇ ਸ਼ਿਵ ਉਸ ਨੂੰ ਪਾਰ ਬੁਲਾਉਣ ਲੱਗਦੇ ਹਨ । ਆਖਰ ਵਿਸ਼ਨੂੰ ਜੀ ਸ਼ਿਵ ਦੀ ਪ੍ਰਾਰਥਨਾ ਕਰ ਕੇ

ਬ੍ਰਹਮਾ ਦੇ ਹੱਡ ਛੁਡਾਉਂਦੇ ਹਨ। ਇਸੇ ਤਰ੍ਹਾਂ ਭਗਵਤ ਪੁਰਾਣ ਵਿਚ ਆਉਂਦਾ ਹੈ ਕਿ ਬ੍ਰਹਮਾ ਜੀ ਨੇ ਕ੍ਰਿਸ਼ਨ ਜੀ ਦੇ ਵੱਛੇ ਚੁਰਾਏ ਤੇ ਕਈ ਵਾਰ ਕ੍ਰਿਸ਼ਨ ਜੀ ਦੀ ਉਸਤਤੀ ਕਰਨ ਆਇਆ। ਰਾਮਾਇਣ ਦਾ ਲੇਖ ਹੈ ਕਿ ਬ੍ਰਹਮਾ ਕਈ ਵਾਰ ਰਾਮ ਚੰਦਰ ਜੀ ਦੇ ਗੁਣ ਗਾਉਣ ਅਇਆ। ਸੋ ਇਨ੍ਹਾਂ ਗ੍ਰੰਥਾਂ ਵਿਚ ਬ੍ਰਹਮਾ ਜੀ ਨੂੰ ਮਹਾਂਕਾਮੀ, ਅਗਿਆਨੀ, ਚੋਰ ਤੇ ਸਸਤਾ ਜਿਹਾ ਭੱਟ ਦੱਸਿਆ ਗਿਆ ਹੈ। 'ਪੁਰਾਣ-ਲੇਖਕਾਂ' 'ਤੇ ਮੈਨੂੰ ਇਹੋ ਗਿਲਾ ਹੈ ਕਿ ਉਨ੍ਹਾਂ ਨੇ ਇਕ ਉੱਤਮ ਪੂਜ ਨੂੰ ਕਿੰਨੇ ਕਾਲੇ ਰੰਗ ਵਿਚ ਪੇਸ਼ ਕੀਤਾ ਹੈ ਤੇ ਇਸ ਤਰ੍ਹਾਂ ਲਿਖਣ ਤੋਂ ਉਨ੍ਹਾਂ ਦਾ ਕੀ ਉਦੇਸ਼ ਹੈ, ਮੇਰੀ ਸਮਝ 'ਚ ਨਹੀਂ ਆਇਆ।

**'ਸ਼ਿਵ ਪੁਰਾਣ'** ਕੋਟਿ ਰੁੱਦਰ ਸੰਹਤਾ ੪, ਅਧਿਆਇ ੧੨ ਵਿਚ ਸ਼ਿਵ ਤੇ ਪਾਰਬਤੀ ਬਾਰੇ ਅਜਿਹੀ ਅਸ਼ਲੀਲ ਕਥਾ ਦਰਜ ਹੈ, ਜਿਸ ਨੂੰ ਨਾ ਬੋਲ ਦੱਸ ਸਕਣ ਤੇ ਨਾ ਹੀ ਕੰਨ ਸੁਣ ਸਕਣ। ਮੈਂ ਕਾਫੀ ਜਿਗਰਾ ਕਰ ਕੇ ਉਸ ਕਥਾ ਦਾ ਸੰਖੇਪ ਲਿਖਦਾ ਹਾਂ : ਦਾਰੂ ਨਾਂ ਦਾ ਜੰਗਲ—ਸ਼ਿਵ ਘੁੰਮ ਰਹੇ ਹਨ ਅਲਫ਼ ਨੰਗੇ...ਰਿਸ਼ੀ-ਪਤਨੀਆਂ ਦੀ ਪ੍ਰਵਾਹ ਨਾ ਕਰਦਿਆਂ ਕਾਮ-ਤ੍ਰਿਪਤੀ ਦੇ ਚਾਹਵਾਨ...ਰਿਸ਼ੀ-ਪਤਨੀਆਂ ਸ਼ਿਵ ਨੂੰ ਕਾਮਾਂਧ ਤੱਕ ਕੇ ਆਪ ਵੀ ਉਤੇਜਿਤ ਹੋਈਆਂ ਫਿਰਨ...ਰਿਸ਼ੀ ਪਰਤ ਕੇ ਆਏ ਤਾਂ ਕੁ-ਦ੍ਰਿਸ਼ ਤੱਕ ਕੇ ਰੋਹਵਾਨ ਹੋਏ ਤੇ ਸ਼ਿਵ ਨੂੰ ਬੇ-ਹਯਾਈ ਦੇ ਬਦਲੇ ਨਰ-ਅੰਗ ਟੁੱਟਣ ਦਾ ਸਰਾਪ ਦੇ ਦਿੱਤਾ। ਨਰ-ਅੰਗ ਧਰਤ 'ਤੇ ਡਿੱਗ ਪਿਆ ਤੇ ਉਸ ਵਿਚੋਂ ਪ੍ਰਚੰਡ ਅੱਗ ਭੜਕ ਉੱਠੀ ਤੇ ਤ੍ਰਿਲੋਕੀ ਲੱਗੀ ਸੜਨ, ਸਾਰੇ ਹਾ-ਹਾ-ਕਾਰ ਮੱਚ ਗਈ। ਦੇਵਤੇ ਤੇ ਰਿਸ਼ੀ-ਜਨ ਭੈ-ਭੀਤ ਹੋਏ ਬ੍ਰਹਮਾ ਜੀ ਕੋਲ ਗਏ ਤੇ ਉਨ੍ਹਾਂ ਦੀ ਸਲਾਹ ਨਾਲ ਸ਼ਿਵ ਜੀ ਨੂੰ ਮਿਲੇ। ਆਖਰ ਸਾਰੇ ਇਕੱਠੇ ਹੋ ਕੇ ਪਾਰਬਤੀ ਜੀ ਦੀਆਂ ਮਿੰਨਤਾਂ ਕਰਨ ਲੱਗੇ, ਜਿਨ੍ਹਾਂ ਨੇ ਅਰਜੋਈ ਮੰਨ ਕੇ ਲਟ-ਲਟਾਂਦੇ ਨਰ-ਅੰਗ ਨੂੰ ਯੋਨੀ ਰੂਪ ਹੋ ਕੇ ਸਦਾ ਲਈ ਧਾਰਨ ਕਰ ਲਿਆ।... ਇਸੇ ਤੋਂ ਪੱਥਰ ਦੇ ਲਿੰਗ-ਯੋਨੀ ਦੀ ਪੂਜਾ ਸ਼ੁਰੂ ਹੋਈ ਦੱਸੀ ਜਾਂਦੀ ਹੈ ਤੇ ਮੰਦਰਾਂ ਵਿਚ ਜਾ ਕੇ ਇਨ੍ਹਾਂ ਉਪਰ ਜਲ ਚਾੜ੍ਹਨ ਦਾ ਮਹਾਤਮ ਵੀ ਪਿੱਛੋਂ ਲਿਖਿਆ ਗਿਆ, ਜੋ ਇਉਂ ਹੈ: ਪੱਥਰ ਦੇ ਲਿੰਗ-ਯੋਨੀ ਉਤੇ ਪਾਣੀ ਪਾਉਣ ਨਾਲ ਸ਼ਿਵ ਤੇ ਪਾਰਬਤੀ ਦੇ ਗੁਪਤ ਅੰਗਾਂ 'ਚ (ਹਰ ਸਮੇਂ ਵਿਲਾਸ ਮੁਦਰਾ 'ਚ ਰਹਿਣ ਕਰਕੇ) ਵਧੀ ਹੋਈ ਅਗਨੀ ਸ਼ਾਂਤ ਹੁੰਦੀ ਰਹਿੰਦੀ ਹੈ। ਇਸ ਤੋਂ ਉਹ ਭਗਤ ਨੂੰ ਤ੍ਰੁੱਠ ਕੇ ਮਨ-ਪਸੰਦ ਵਰ ਦਿੰਦੇ ਹਨ, ਆਦਿ ਆਦਿ।

ਪਰਮ ਸਨੇਹੀ ਮਿੱਤਰੋ! ਕੀ ਤੁਹਾਡਾ ਅਜੇ ਵੀ ਵਿਚਾਰ ਹੈ ਕਿ ਕੋਈ ਰਤਾ ਮਾਸਾ ਅਕਲ ਵਾਲਾ ਸ਼ਰਧਾਲੂ ਵੀ ਆਪਣੇ ਇਸ਼ਟ-ਦੇਵ ਬਾਰੇ ਇਸ ਤਰ੍ਹਾਂ ਲਿਖ ਸਕਦਾ ਹੈ? ਕੀ ਆਹ ਕੁਝ ਹੀ ਧਰਮ-ਗ੍ਰੰਥਾਂ 'ਚ ਲਿਖਣ-ਯੋਗ ਰਹਿ ਗਿਆ

ਸੀ ? ਕੀ ਅਜੇਹੇ ਨੀਚਤਮ ਇਤਿਹਾਸ ਲਿਖਣ ਵਾਲਾ ਕਿਸੇ ਮਹਾਂ ਸ਼ੈਤਾਨ ਤੋਂ ਘੱਟ ਹੋ ਸਕਦਾ ਹੈ ? ਕੀ ਇਹ ਸਭ ਕੁਝ ਪੜ੍ਹ ਕੇ ਵੀ ਸਾਨੂੰ ਇਸ ਤਰ੍ਹਾਂ ਦੀ ਉਪਾਸ਼ਨਾ ਕਰਦੇ ਰਹਿਣਾ ਚਾਹੀਦਾ ਹੈ ?

ਇਹੋ ਜਿਹੀ ਹੀ '**ਕਤਕ ਮਹਾਤਮ**' ਦੀ ਕਥਾ ਹੈ । ਇਸ ਵਿਚ ਵਿਸ਼ਨੂੰ ਜੀ ਨੂੰ ਮਹਾਂ ਨਿਲੱਜ ਤੇ ਮਹਾਂਕਾਮੀ ਦਿਖਾਇਆ ਗਿਆ ਹੈ । ਪਹਿਲਾਂ ਤਾਂ ਉਹ ਜਾਲੰਧਰ ਨਾਂ ਦੇ ਦੈਂਤ ਦੀ ਪਤੀਬ੍ਰਤਾ ਇਸਤ੍ਰੀ ਬ੍ਰਿੰਦਾ ਦਾ ਸਤਿ ਭੰਗ ਕਰਦੇ ਦੱਸੇ ਗਏ ਹਨ । ਫੇਰ ਜਦੋਂ ਉਹ ਸੁੰਦਰੀ ਆਪਣੇ ਮੋਏ ਪਤੀ ਨਾਲ ਸਤੀ ਹੋ ਜਾਂਦੀ ਹੈ ਤਾਂ ਵਿਸ਼ਨੂੰ ਜੀ ਨੂੰ ਉਸ ਦੇ ਵਿਜੋਗ 'ਚ ਤੜਫਦਾ, ਵਿਲਕਦਾ ਤੇ ਧਾਹਾਂ ਮਾਰਦਾ ਦੱਸਿਆ ਗਿਆ, ਜੋ ਆਖਰ ਨੂੰ ਉਸ ਦੀ ਮੜ੍ਹੀ ਦੀ ਰਾਖ 'ਚ ਲੇਟਣ ਲੱਗ ਜਾਂਦਾ ਹੈ...। ਦੋਸਤੋ ! ਥੋੜ੍ਹਾ ਧਿਆਨ ਦੇਣ ਨਾਲ ਹੀ ਇਸ ਕਹਾਣੀ ਵਿਚਲੀ ਥੋਥ ਦਿੱਸ ਪੈਂਦੀ ਹੈ । ਉਦਾਹਰਣ ਦੇ ਤੌਰ 'ਤੇ ਜਿਹੜੀ ਬ੍ਰਿੰਦਾ ਵਿਸ਼ਨੂੰ ਨੂੰ ਉੱਕਾ ਹੀ ਨਹੀਂ ਚਾਹੁੰਦੀ ਸਗੋਂ ਰੋਹ ਵਿਚ ਅੱਗ-ਬਗੋਲੀ ਹੋ ਕੇ ਉਸ ਨੂੰ ਸਰਾਪ ਦਿੰਦੀ ਹੈ, ਉਸ ਬ੍ਰਿੰਦਾ ਦੇ ਵਿਜੋਗ 'ਚ ਵਿਸ਼ਨੂੰ ਮਰ ਰਿਹਾ ਹੋਵੇ, ਇਹ ਅਣਹੋਈ ਕਲਪਨਾ ਨਹੀਂ ਤਾਂ ਹੋਰ ਕੀ ਹੈ ? ਇਸੇ ਤਰ੍ਹਾਂ, ਅੱਜ-ਕੱਲ੍ਹ ਵੀ ਜੇ ਕੋਈ ਕਿਸੇ ਪਰ-ਇਸਤਰੀ ਦੀ ਰਾਖ 'ਚ ਲੋਕਾਂ ਸਾਹਵੇ ਲੇਟੇ ਤੇ ਕੁਰਲਾਵੇ ਤਾਂ ਕੀ ਉਸ ਨੂੰ ਗੁੰਡਾ-ਗਰਦੀ ਦੇ ਦੋਸ਼ 'ਚ ਫੜ ਕੇ ਡੰਡਾ-ਪਰੇਡ ਨਾ ਹੋਵੇ ਤੇ ਕੁੱਟ-ਕੁੱਟ ਕੇ ਉਸ 'ਚ ਵੜੇ ਇਸ਼ਕ ਦੇ ਭੂਤ ਨੂੰ ਲੋਕੀਂ ਨਾ ਕੱਢ ਦੇਣ ? ਅਜਿਹੀਆਂ ਬਾਮਪੰਥੀ ਕਥਾਵਾਂ ਤੋਂ ਇਕ ਸਿੱਟਾ ਤਾਂ ਸੌਖਿਆਂ ਹੀ ਨਿਕਲ ਆਉਂਦਾ ਹੈ ਕਿ ਇਹ ਦੁਸ਼ਟ ਰਚਨਾਵਾਂ ਵੇਦ ਵਿਆਸ ਆਦਿ ਤੱਤ-ਵੇਤਾ ਰਿਸ਼ੀਆਂ ਦੀਆਂ ਨਹੀਂ ਜਿਨ੍ਹਾਂ ਦੇ ਨਾਂ ਹੇਠ ਇਨ੍ਹਾਂ ਨੂੰ ਲਿਖਿਆ ਗਿਆ ਹੈ ।

(ਬ੍ਰਹਮ ਵੈਵਰਤ ਪੁਰਾਣ, ਪ੍ਰਕਿਰਤੀ ਖੰਡ, ਅਧਿਆਇ ੫੪, ਸਲੋਕ ੪੭,੪੮ ਤੇ ੪੯)

ਰਾਜਸੂਯ ਸਹਸ੍ਰੰਚ...ਮਿਸ਼ਟ ਦੁਵਯੈ : ਸੁਦੁਰਲਭੈ : ਇਹਨਾਂ ਸ਼ਲੋਕਾਂ ਦੇ ਅਰਥ ਇਸ ਪ੍ਰਕਾਰ ਹਨ : "ਰਾਜਾ ਸੁਯੱਗ ਨੇ ਰਾਜਸੂਯ ਨਾਂ ਦੇ ਇਕ ਹਜ਼ਾਰ ਯੱਗ ਨਰਬਦਾ ਨਦੀ ਦੇ ਕੰਢੇ 'ਤੇ ਕੀਤੇ ਸਨ । ਤਿੰਨ ਲੱਖ ਅਸ਼ਵ-ਮੇਧ ਯੱਗ ਕੀਤੇ ਭਾਵ ਤਿੰਨ ਲੱਖ ਘੋੜੇ ਮਾਰੇ ਤੇ ਤਿੰਨ ਲੱਖ ਹੀ ਨਰ-ਮੇਧ ਯੱਗ ਕੀਤੇ ਅਰਥਾਤ ਤਿੰਨ ਲੱਖ ਮਨੁੱਖਾਂ ਨੂੰ ਕਤਲ ਕੀਤਾ । ਇਸੇ ਤਰ੍ਹਾਂ ਉਸ ਨੇ ਬੜੀ ਅਜੀਬ ਵਿਧੀ ਨਾਲ ਚਾਰ ਲੱਖ ਗੋ-ਮੇਧ ਯੱਗ ਕੀਤੇ ਅਰਥਾਤ ਚਾਰ ਲੱਖ ਗਊ ਮੌਤ ਦੇ ਘਾਟ ਉਤਾਰੀ ਸੀ । ਘੀ 'ਚ ਤਲ ਕੇ ਪੰਜ ਲੱਖ ਗਊਆਂ ਦੇ ਮਾਸ ਨਾਲ ਚੱਬਣ, ਚੂਸਣ, ਚੱਟਣ ਤੇ ਪੀਤੇ ਜਾਣ ਵਾਲੇ ਅਤੇ ਅਤਿਅੰਤ ਦੁਰਲੱਭ ਮਿੱਠੇ ਪਦਾਰਥਾਂ ਨਾਲ ਉਹ ਨਿੱਤ ਤਿੰਨ ਕਰੋੜ ਬ੍ਰਾਹਮਣਾਂ ਨੂੰ ਭੋਜਨ ਕਰਾਇਆ ਕਰਦਾ ਸੀ ।" ਹੈ ਕੋਈ ਅਜਿਹਾ ਬੁੱਧੀਮਾਨ ਜਿਹੜਾ ਇਹਨਾਂ ਸ਼ਲੋਕਾਂ ਦਾ ਲੇਖਕ ਵੇਦ ਵਿਆਸ ਜੀ ਨੂੰ ਮੰਨੇ ? ਇਉਂ ਜਾਪਦਾ ਹੈ ਜਿਵੇਂ ਕੋਈ ਅਕਲੋਂ

ਕੋਰਾ, ਅਤਿ ਝੂਠਾ, ਮਹਾਂ ਧੂਰਤ, ਬਾਮਪੰਥੀ ਤੇ ਅਸੁਰ ਕਵੀ ਹੈ ਜਿਹੜਾ ਮਨੁੱਖ ਦੀਆਂ ਅਸੰਖ ਪੀੜ੍ਹੀਆਂ 'ਚ ਹੋ ਸਕਣ ਵਾਲੇ ਯੱਗਾਂ ਨੂੰ ਇਕੋ ਮਨੁੱਖ ਦੇ ਕੀਤੇ ਦੱਸ ਰਿਹਾ ਹੈ ।

'ਗਰੁੜ ਪੁਰਾਣ' 'ਚ ਲਿਖਿਆ ਹੈ ਕਿ ਮ੍ਰਿਤ ਜੀਵ ਆਪਣੇ ਦੁਸ਼ਕਰਮਾਂ ਕਰਕੇ ਨਰਕਾਂ ਨੂੰ ਜਾਂਦਾ ਹੈ, ਪਰ ਉੱਥੇ ਉਸ ਨੂੰ ਅੰਨ-ਪਾਣੀ, ਕਪੜਾ, ਜੁੱਤੀ ਤੇ ਛੱਤਰੀ ਆਦਿ ਸਾਮਾਨ ਪਿੱਛੇ ਰਹੇ ਕੁਟੰਬੀਆਂ ਦਾ ਦਿੱਤਾ ਬ੍ਰਾਹਮਣਾਂ ਰਾਹੀਂ ਪੁੱਜਦਾ ਹੈ । ਨਾ ਕੇਵਲ ਨਰਕ 'ਚ ਸਗੋਂ ਸੁਰਗ 'ਚ ਵੀ ਸੁਖ ਦੇ ਸਾਰੇ ਸਾਧਨ ਪਿੱਛੇ ਰਹੇ ਸੰਬੰਧੀਆਂ ਦੇ ਬ੍ਰਾਹਮਣਾਂ ਨੂੰ ਦੇਣ ਨਾਲ ਹੀ ਪੁੱਜਦੇ ਹਨ । ਜਿਵੇਂ ਚੰਗਾ ਬਿਸਤਰਾ ਪਲੰਘ 'ਤੇ ਵਿਛਾ ਕੇ ਉੱਪਰ ਬ੍ਰਾਹਮਣ-ਦੇਵਤਾ ਨੂੰ ਬਿਠਾ ਕੇ ਝੂਟੇ ਦਿੱਤੇ ਜਾਂਦੇ ਹਨ ਤਾਂ ਕਿ ਮ੍ਰਿਤ ਜੀਵ ਨੂੰ ਵੀ ਸੁਰਗ 'ਚ ਬਿਸਤਰਿਆਂ ਵਾਲਾ ਪਲੰਘ ਮਿਲੇ ਤੇ ਧਰਤੀ 'ਤੇ ਹੱਡ ਨਾ ਰਗੜਨੇ ਪੈਣ, ਪਰ ਇਹ ਸਾਰਾ ਸਾਮਾਨ ਤਾਂ ਬ੍ਰਾਹਮਣ ਜੀ ਦੇ ਘਰ ਹੀ ਵਰਤਿਆ ਜਾਂਦਾ ਹੈ, ਪਤਾ ਨਹੀਂ ਨਰਕ-ਸੁਰਗ 'ਚ ਕਿਹੜਾ ਪਾਰਸਲ ਪੁੱਜਦਾ ਹੈ ? ਪੁਰਾਣਾਂ ਨੇ ਮ੍ਰਿਤੂ-ਗ੍ਰਸਤ ਪ੍ਰਾਣੀਆਂ 'ਤੇ ਵੀ ਦਯਾ ਨਹੀਂ ਕੀਤੀ ਤੇ ਬੜੀ ਚਤੁਰਤਾ ਨਾਲ ਲੁੱਟ-ਵਿਧੀ ਦੀ ਰਚਨਾ ਕਰ ਦਿੱਤੀ ਹੈ । ਅੰਨ੍ਹੀ ਸ਼ਰਧਾ ਦਾ ਰੱਜ ਕੇ ਘਾਤ ਕੀਤਾ ਹੈ ।

ਗਰੁੜ ਪੁਰਾਣ 'ਚ ਇਹ ਵੀ ਲਿਖਿਆ ਹੈ ਕਿ ਮਰਨ ਉਪਰੰਤ ਜੀਵ ਨੂੰ ਇਕ ਵੈਤਰਨੀ ਨਾਂ ਦੀ ਨਰਕੀ ਨਦੀ ਪਾਰ ਕਰਨੀ ਹੁੰਦੀ ਹੈ । ਇਹ ਲਹੂ-ਰਾਧ ਦੀ ਭਰੀ ਹੋਈ ਭਿਆਨਕ ਨਦੀ ਹੈ ਤੇ ਇਸ ਨੂੰ ਪਾਰ ਕਰਨ ਲਈ ਗਊ ਦੀ ਪੂਛ ਫੜਨੀ ਪੈਂਦੀ ਹੈ, ਪਰ ਗਊ ਉਸ ਨੂੰ ਪਾਰ ਕਰਦੀ ਹੈ ਜਿਸ ਨੇ ਜਿਊਂਦਿਆਂ ਗਊ ਦਾਨ ਕੀਤੀ ਹੋਵੇ, ਸੋ ਗਊ ਦਾਨ ਹਰ ਕਿਸੇ ਲਈ ਜ਼ਰੂਰੀ ਹੈ । ਪਰੰਤੂ ਇਸ ਭੈ-ਭਰੀ ਕਥਾ ਦਾ ਮਹੱਲ ਥਾਂ ਥਾਂ ਤੋਂ ਤਿੜਕਿਆ ਨਜ਼ਰੀਂ ਆਉਂਦਾ ਹੈ, ਜੇ ਜ਼ਰਾ ਮਾਸਾ ਵੀ ਤਰਕ ਵਰਤੀਏ । ਮੰਨ ਲਵੋ ਕਿ ਦਾਨ ਕੀਤੀ ਗਊ ਵੈਤਰਨੀ ਪਾਰ ਕਰਾਉਂਦੀ ਹੈ, ਪਰ ਉਹ ਤਾਂ ਬ੍ਰਾਹਮਣ ਜੀ ਦੇ ਘਰ ਜਿਊਂਦੀ-ਜਾਗਦੀ ਦੁੱਧ ਦੇ ਰਹੀ ਹੈ । ਜੇ ਮਰਨ ਵਾਲੇ ਪ੍ਰਾਣੀ ਨਾਲ ਹੀ ਸੁਰਗ ਸਿਧਾਰ ਜਾਂਦੀ ਤਾਂ ਮੰਨਿਆ ਜਾ ਸਕਦਾ ਸੀ ਕਿ ਉਹ ਮ੍ਰਿਤਕ ਨੂੰ ਪਾਰ ਕਰਨ ਲਈ ਨਾਲ ਹੀ ਚਲੀ ਗਈ ਹੈ । ਇਸ ਤੋਂ ਬਿਨਾਂ, ਕੋਈ ਪਾਪੀ ਆਦਮੀ ਤਾਂ ਪਾਪ ਕਰਮਾਂ ਦਾ ਫਲ ਭੋਗਣ ਲਈ ਵੈਤਰਣੀ 'ਚ ਜਾ ਵੀ ਸਕਦਾ ਹੈ, ਪਰ ਗਊ ਵਿਚਾਰੀ ਨੇ ਤਾਂ ਕੋਈ ਪਾਪ ਨਹੀਂ ਕੀਤਾ, ਉਸ ਨੂੰ ਪੁਰਾਣਾਂਚਾਰੀਆਂ ਨੇ ਕਿਸ ਕਸੂਰ ਬਦਲੇ ਅਜਿਹੀ ਸਜ਼ਾ ਦਿੱਤੀ ਹੈ ? ਅਜਿਹੇ ਧਰਮ-ਵਿਧਾਨ ਸ਼ਰਧਾਲੂ ਜਨਤਾ ਨੂੰ ਲੁੱਟਣ ਦੇ ਹੀਲਿਆਂ ਤੋਂ ਬਿਨਾਂ ਹੋਰ ਕੁਝ ਨਹੀਂ ਕਹੇ ਜਾ ਸਕਦੇ । ਇਸੇ ਲਈ ਇਹ ਪਾਪਾਂਚਾਰੀ ਹਨ ਤੇ ਪੁੰਨ-ਆਤਮਾ ਪ੍ਰਭੂ-ਭਗਤਾਂ ਦੇ ਮਨ 'ਚ ਭੀ ਭੈਅ ਪੈਦਾ ਕਰਨ ਕਰਕੇ ਖਿਮਾ

ਕਰਨ ਯੋਗ ਨਹੀਂ ।

ਮਰੇ ਪ੍ਰਾਣੀ ਦੀ ਗਤੀ ਲਈ ਪੁਰਾਣਾਂ 'ਚ ਲਿਖਿਆ ਹੈ ਕਿ ਉਸ ਦੇ ਸੰਬੰਧੀ ਸਿਰ ਮੁੰਨਵਾ ਕੇ ਭਾਰਤ ਦੇ ਸਾਰੇ ਤੀਰਥਾਂ 'ਤੇ ਜਾਣ ਅਤੇ ਪਿੰਡ ਦਾਨ, ਸ਼ਰਾਧ ਆਦਿ ਕਰਮ ਕਰਵਾਉਣ । ਪਰ, ਕਿਹੜਾ ਭਾਰਤ ਦੇ ਸਰਬੱਤ ਤੀਰਥਾਂ 'ਤੇ ਜਾ ਕੇ ਇਸੇ ਤਰ੍ਹਾਂ ਕਰ ਸਕਦਾ ਹੈ ? ਕਿਉਂਕਿ ਕਿਸੇ ਤੋਂ ਇਸ ਤਰ੍ਹਾਂ ਹੋ ਨਹੀਂ ਸਕਣਾ, ਇਸ ਲਈ 'ਗਤੀ' ਸ਼ਬਦ ਹੀ ਉੱਡਾ ਦੇਣਾ ਚਾਹੀਦਾ ਹੈ ਤੇ ਇਹ ਵੀ ਸੋਚ ਲੈਣਾ ਚਾਹੀਦਾ ਹੈ ਕਿ ਸਾਰੀ ਮਨੁੱਖ ਜਾਤੀ ਹੀ ਅਵਗਤ ਜਾਏਗੀ, ਪਰ ਇਹ ਇਕ ਮੂਰਖ ਕਲਪਨਾ ਹੀ ਹੈ ਜਿਸ ਦੇ ਸਿਰ ਪੈਰ ਹੀ ਨਾ ਹੋਣ ।

'ਆਤਮ ਪੁਰਾਣ' ਦੇ ਚੌਧਵੇਂ ਅਧਿਆਇ ਵਿਚ ਵਿਰੋਚਨ ਦਾ ਮੱਤ ਹੈ (ਇਸ ਮੱਤ ਨੂੰ ਉਹ ਛਾਂਦੋਗਯ ਉਪਨਿਸ਼ਦ ਦੇ ਨੌਵੇਂ ਅਧਿਆਇ 'ਤੇ ਆਧਾਰਿਤ ਦੱਸਦਾ ਹੈ) ਕਿ ਵਿਧਰਮੀ ਭਾਵ ਆਪਣੇ ਧਰਮ ਨੂੰ ਛੱਡ ਕੇ ਦੂਜੇ ਧਰਮ ਨੂੰ ਗ੍ਰਹਿਣ ਕਰਨ ਵਾਲਾ ਜੀਵ, ਮਰਨ ਉਪਰੰਤ ਸਦਾ ਲਈ ਸੌਂ ਜਾਂਦਾ ਹੈ ਤੇ ਅਨੰਤ ਕਾਲ ਪਿੱਛੋਂ ਬ੍ਰਹਮਾ ਜਾਂ ਖ਼ੁਦਾ ਹੀ ਉਸ ਨੂੰ ਉਠਾਲਦਾ ਹੈ । ਇਸੇ ਕਰਕੇ ਉਹ ਪਿਛਲੇ ਸੰਬੰਧੀਆਂ ਤੋਂ ਕੋਈ ਚੀਜ਼ ਨਹੀਂ ਮੰਗਦਾ ਪਰ ਮ੍ਰਿਤਕ ਵਿਚ ਇਕ ਵਾਰ ਤਿਆਗੇ ਹੋਏ ਸਰੀਰ ਨੂੰ (ਜੋ ਅਨੰਤ ਕਾਲ ਵਿਚ ਤਾਂ ਧੂੜ ਬਣ ਚੁੱਕਿਆ ਹੁੰਦਾ ਹੈ) ਮੁੜ ਧਾਰਨ ਕਰ ਲੈਣ ਦੀ ਸਮਰੱਥਾ ਨਹੀਂ ਹੁੰਦੀ, ਕਿਉਂਕਿ ਜੇ ਹੁੰਦੀ ਤਾਂ ਮਰਦਾ ਹੀ ਕਿਉਂ ?

ਇਥੇ ਹੀ ਬੱਸ ਨਹੀਂ, ਪੁਰਾਣਾਂਚਾਰੀਆਂ ਨੇ ਭੋਲੀ-ਭਾਲੀ ਜਨਤਾ ਉੱਤੇ ਆਪਣੇ ਬਾਮਮਾਰਗੀ ਵਿਧਾਨਾਂ ਦਾ ਫੌਲਾਦੀ ਪੰਜਾ ਪੱਕਾ ਕਰਨ ਲਈ ਅਨੇਕ ਮਿਥਿਆ ਕਥਾਵਾਂ ਵੀ ਰਚ ਦਿੱਤੀਆਂ ਹਨ ਤੇ ਇਹਨਾਂ ਕਥਾਵਾਂ ਦੇ ਨਾਇਕ ਬਣਾਏ ਹਨ ਰਾਜਾ ਦਸਰਥ ਵਰਗੇ ਧਰਮਾਤਮਾ ਤੇ ਰਾਜਾ ਜਨਕ ਜਿਹੇ ਤਤ੍ਵ ਗਿਆਨੀ, ਤਾਂ ਜੋ ਕੋਈ ਵੀ ਇਨ੍ਹਾਂ ਕਰਮ-ਕਾਡਾਂ ਬਾਰੇ ਕਿੰਤੂ ਨਾ ਕਰ ਸਕੇ । ਉਦਾਹਰਣ ਵਜੋਂ ਇਕ ਥਾਂ ਲਿਖਿਆ ਹੈ ਕਿ ਰਾਜਾ ਦਸਰਥ ਨੇ ਸੁਰਗ ਤੋਂ ਆ ਕੇ ਗਯਾ 'ਚ ਸੀਤਾ ਜੀ ਦੇ ਦਾਨ ਕੀਤੇ ਰੇਤ ਦੇ ਪਿੰਨੇ ਖਾਧੇ ਸਨ ਤੇ ਭੀਸ਼ਮ ਪਿਤਾਮਾ ਦੇ ਪਿਤਾ ਸ਼ਾਂਤਨੂੰ ਨੇ ਸੁਰਗ ਤੋਂ ਆ ਕੇ ਜੌਆਂ ਦੇ ਆਟੇ ਦੇ ਪਿੰਨੇ ਖਾਧੇ ਸਨ...। ਅਜਿਹੀਆਂ ਪੌਰਾਣਿਕ ਕਥਾਵਾਂ ਦਾ ਯਥਾਰਥ ਨਾਲ ਰੰਚਕ ਭਰ ਵੀ ਵਾਸਤਾ ਨਹੀਂ । ਕੀ ਇਹ ਹਾਸੋ-ਹੀਣੀ ਪਸ਼ੂਤਾ ਨਹੀਂ ਕਿ ਕੋਈ ਰਾਜਾ ਜਨਕ ਜਿਹੇ ਬ੍ਰਹਮ-ਲੀਨ ਵਿਅਕਤੀਆਂ ਦੀ ਗਤੀ ਕਰਾਉਣ ਗਯਾ ਆਦਿ ਤੀਰਥਾਂ 'ਤੇ ਭਟਕਦਾ ਫਿਰੇ ?

ਪਰ ਜੇ ਅਸੀਂ ਸਾਰੀ ਦਲੀਲਬਾਜ਼ੀ ਨੂੰ ਇਕ ਲਾਂਭੇ ਰਖ ਕੇ ਮੰਨ ਲਈਏ ਕਿ ਇਨ੍ਹਾਂ ਸਿਮਰਤੀਆਂ ਤੇ ਪੁਰਾਣਾਂ ਦੀ ਵਾਣੀ ਸੱਚੀ ਹੈ ਤਾਂ ਇਹ ਸੁੱਤੇ ਹੀ ਮੰਨਣਾ ਪਵੇਗਾ

ਕਿ ਇਹ ਵਾਣੀ ਆਪਣੇ ਉਪਾਸ਼ਕਾਂ ਦੇ ਮ੍ਰਿਤ-ਜੀਵਾਂ ਦੀ ਗਤੀ ਹੋਣਾ ਬਰਦਾਸ਼ਤ ਨਹੀਂ ਕਰ ਸਕਦੀ, ਕਿਉਂਕਿ ਉਹਨਾਂ ਦੀ ਗਤੀ ਉਨ੍ਹਾਂ ਦੇ ਆਪਣੇ ਕਰਮਾਂ ਦੇ ਅਧੀਨ ਨਹੀਂ, ਸਗੋਂ ਉਸ ਦੇ ਪਿੱਛਲੀਆਂ ਸੱਤ ਜਾਂ ਵੱਧ ਪੀੜ੍ਹੀਆਂ ਦੇ ਵੱਸ ਹੈ। ਮਨੁਸਿਮਰਤੀ, ਅਧਿਆਇ ੫, ਸ਼ਲੋਕ ੬੦, "ਸਪਿੰਡਤਾ ਤੁ...੦" ਅਨੁਸਾਰ ਸਰੀਰ ਦਾ ਸਬੰਧ ਸੱਤਵੀਂ ਪੀੜ੍ਹੀ 'ਚ ਜਾ ਕੇ ਮੁੱਕਦਾ ਹੈ ਤੇ ਸਮਾਨੋਦਕ (ਉਹ ਰਿਸ਼ਤੇਦਾਰ ਜਿਸ ਨੂੰ ਤਰਪਣ 'ਚ ਦਿੱਤਾ ਪਾਣੀ ਮਿਲੇ) ਸਬੰਧ ੧੪ਵੀਂ ਪੀੜ੍ਹੀ 'ਚ ਕੇ, ਜਨਮ ਤੇ ਨਾਉਂ ਦਾ ਪਤਾ ਮਿਟ ਜਾਣ 'ਤੇ ਖਤਮ ਹੁੰਦਾ ਹੈ। ਭਾਵ ਇਹ ਕਿ ਸੱਤ ਪੀੜ੍ਹੀਆਂ ਨੂੰ ਤਾਂ ਪਿੰਡ-ਦਾਨ ਸ਼ਰਾਧ ਆਦਿ ਕਰਮ ਆਪਣੇ ਚਾਰ ਕੁ ਸੌ ਸਾਲ ਪਹਿਲਾਂ ਮੋਏ ਪੂਰਵਜ ਲਈ ਕਰਨੇ ਹੀ ਪੈਣਗੇ ਕਿਉਂਕਿ ਉਸ ਦਾ ਰਾਸ਼ਨ-ਕਾਰਡ ਉਨ੍ਹਾਂ ਦੇ ਦਾਨ 'ਤੇ ਹੀ ਨਿਰਭਰ ਹੈ, ਨਹੀਂ ਤਾਂ ਉਹ ਭੁੱਖਾ ਹੀ ਮਰ ਜਾਏਗਾ। ਉਸ ਨੂੰ ਜਲ ਤਾਂ ਸਦਾ ਪਿਛਲੇ ਸੰਬੰਧੀ ਹੀ ਪੁਚਾਉਂਦੇ ਰਹਿੰਦੇ ਹਨ। (ਕਿੰਨਾ ਲੰਬਾ ਤੇ ਪੱਕਾ ਜਾਲ ਹੈ ਲੁੱਟ-ਚੋਂਘ ਦਾ) ਸੋ, ਬ੍ਰਹਮ ਗਿਆਨੀ ਮਰੇ, ਮਹਾਂ-ਯੋਗੀ, ਰਿਸ਼ੀ, ਮੁਨੀ ਈਸ਼ਵਰ ਭਗਤ ਮਰੇ ਜਾਂ ਕੋਈ ਸੰਨਿਆਸੀ—ਉਸ ਲਈ ਸ਼ਰਾਧ ਤੇ ਨਾਰਾਇਣੀ ਬਲੀ ਆਦਿ ਕਰਮ ਕਰਨੇ ਹੀ ਪੈਣਗੇ। ਜੇ ਨਹੀਂ ਕਰਾਂਗੇ ਤਾਂ ਵੈਤਰਨੀ ਠਾਠਾਂ ਮਾਰ ਰਹੀ ਹੈ, ਕਿਉਂਕਿ ਇਹਨਾਂ ਬਾਮਮਾਰਗੀ ਬ੍ਰਾਹਮਣਾਂ ਲਈ ਨਾ ਕਿਸੇ ਗਿਆਨ-ਯੋਗ ਦਾ ਕੋਈ ਮਹੱਤਵ ਹੈ ਤੇ ਨਾ ਹੀ ਭਗਤੀ-ਯੋਗ ਜਾਂ ਸੰਨਿਆਸ ਦਾ। ਇਨ੍ਹਾਂ ਨੇ ਕਿਸੇ ਨੂੰ ਨਹੀਂ ਬਖਸ਼ਿਆ। ਸੰਨਿਆਸੀ ਦਾ ਵੀ ਦੁਆਦਸ਼ੀ ਨੂੰ ਸ਼ਰਾਧ ਕਰਨਾ ਲਿਖਿਆ ਹੈ ਕਿਉਂਕਿ ਇਨ੍ਹਾਂ ਦੇ ਸ਼ਬਦਕੋਸ਼ ਵਿਚ 'ਵਿਦੇਹਮੁਕਤ' ਸ਼ਬਦ ਹੀ ਨਹੀਂ। ਇਸੇ ਕਰਕੇ ਇਹ ਸੰਨਿਆਸੀ ਦੀ ਵੀ ਸਮਾਧ ਬਣਾਉਂਦੇ ਹਨ, ਉਸ ਨੂੰ ਭੋਗ ਲਾਉਂਦੇ ਤੇ ਸਾਲਾਨਾ ਸ਼ਰਾਧ ਕਰਦੇ ਹਨ। ਹੈਰਾਨੀ ਦੀ ਗਲ ਤਾਂ ਇਹ ਹੈ ਕਿ ਇਹ ਭੱਦਰ ਪੁਰਸ਼ ਸੰਨਿਆਸੀ ਨੂੰ ਬ੍ਰਹਮ-ਲੀਨ ਹੋਇਆ ਵੀ ਮੰਨਦੇ ਹਨ ਤੇ ਉਸ ਰਾਹੀਂ ਅਨੇਕ ਕਾਮਨਾਵਾਂ ਦੀ ਸਿੱਧੀ ਹੋ ਜਾਣਾ ਵੀ ਦੱਸਦੇ ਹਨ ਪਰ ਅਜਿਹੇ ਸੰਕਲਪ ਨੂੰ ਸਵੈ-ਵਿਰੋਧੀ ਹੋਣ ਕਰਕੇ ਬਾਮਪੰਥੀ ਹੀ ਕਹਿਣਾ ਪਏਗਾ।

ਇਸ ਪੌਰਾਣਿਕ ਕਰਮ-ਕਾਂਡ ਨੇ ਜਿਥੇ ਅਗਿਆਨ-ਮਈ ਡਿੰਭਵਾਦ ਨੂੰ ਸੁਆਰਥ ਲਈ ਰਚ ਕੇ ਅਨਰਥ ਕੀਤਾ ਹੈ, ਉਥੇ ਤੱਤਵਿਕ ਮੰਤਰ ਦ੍ਰਿਸ਼ਟਾ ਰਿਸ਼ੀਆਂ ਦੇ ਵਿਵੇਕ-ਮਈ ਵਿਚਾਰਾਂ ਨੂੰ ਵੀ ਜਨਤਾ ਵਿੱਚ ਪੁੱਜਣੋਂ ਰੋਕਿਆ ਹੈ। ਹੇਠਾਂ ਅਸੀਂ ਕੁਝ ਸ਼੍ਰੁਤੀ ਬਚਨ ਲਿਖਣ ਦੀ ਖੁਸ਼ੀ ਲੈ ਰਹੇ ਹਾਂ, ਜਿਸ ਨੂੰ ਪੜ੍ਹ ਕੇ ਵਿਚਾਰਵਾਨ ਵਿਅਕਤੀ ਆਪ ਹੀ ਅੰਦਾਜ਼ਾ ਲਾ ਲੈਣ ਕਿ ਯਥਾਰਥ ਨੂੰ ਪੁਰਾਣਾਂਚਾਰੀਆਂ ਤੇ ਸਿਮਰਤੀਕਾਰਾਂ ਨੇ ਕਿਵੇਂ ਭ੍ਰਸ਼ਟਿਆ ਹੈ।

## ਸੁਸ਼ੁਪਤੀ 'ਚ ਜੀਵ ਦਾ ਸਰੂਪ

ਛਾਂਦੋਗ ਉਪਨਿਸ਼ਦ, ਅਧਿਆਇ ੬, ਖੰਡ ੮, ਸ਼੍ਰੁਤੀ, "ਉਦਾਲਕੋ...੦" ਦਾ ਅਨੁਵਾਦ:

ਅਰੁਨ ਦੇ ਪੁੱਤਰ ਉਦਾਲਕ ਨੇ ਆਪਣੇ ਪੁੱਤਰ ਸ਼ਵੇਤ ਕੇਤੂ ਨੂੰ ਕਿਹਾ, "ਹੇ ਵਤਸ , ਤੂੰ ਮੈਥੋਂ ਸੁਪਨਾਂਤ (ਸੁਸ਼ੁਪਤੀ) ਨੂੰ ਚੰਗੀ ਤਰ੍ਹਾਂ ਸਮਝ ਲੈ। ਜਿਸ ਅਵਸਥਾ 'ਚ ਇਹ ਪੁਰਸ਼ 'ਸੁਤਾ' ਕਿਹਾ ਜਾਂਦਾ ਹੈ, ਉਸ ਵੇਲੇ, ਹੇ ਪਿਆਰੇ ! ਇਹ ਸਤਿ ਨਾਲ ਮਿਲ ਜਾਂਦਾ ਹੈ, ਭਾਵ ਆਪਣੇ ਸਰੂਪ ਨੂੰ ਪ੍ਰਾਪਤ ਹੋ ਜਾਂਦਾ ਹੈ। ਇਸੇ ਕਰਕੇ ਇਸ ਨੂੰ 'ਸਵੈਪਿਤਿ' ਕਹਿੰਦੇ ਹਨ ਕਿਉਂ ਜੋ ਇਹ 'ਸਵੈ'=ਆਪਣੇ ਨੂੰ 'ਅਪੀਤ'=ਪ੍ਰਾਪਤ ਹੋ ਜਾਂਦਾ ਹੈ।

ਇਸ ਸ਼੍ਰੁਤੀ ਦੀ ਵਿਆਖਿਆ ਜਗਤ - ਪ੍ਰਸਿੱਧ ਸ਼ੰਕਰਭਾਸ਼ ਦੇ "ਜੀਵਾਤਮਨਾ...੦" "ਮਨਸਿ ਪ੍ਰਵਿਸ਼ਟੰ...੦" ਤੇ "ਨਹਿ ਅਨਯਤਰ ਸੁਸ਼ੁਪਾਤ...੦" ਸਲੋਕਾਂ ਨੇ ਇਸ ਤਰ੍ਹਾਂ ਕੀਤੀ ਹੈ :

"ਨਾਮ ਰੂਪ ਨੂੰ ਪਰਗਟ ਕਰਨ ਲਈ ਮਨ 'ਚ ਜੀਵ ਰੂਪ ਹੋ ਕੇ ਆਇਆ ਪ੍ਰਮਾਤਮਾ, ਮਨ ਨਾਂ ਵਾਲੇ ਜੀਵ ਰੂਪ ਨੂੰ ਤਿਆਗ ਕੇ ਆਪਣੇ ਸਰੂਪ ਨੂੰ ਪ੍ਰਾਪਤ ਹੋ ਜਾਂਦਾ ਹੈ।" ਇਸ ਪ੍ਰਕਾਰ ਭਾਸ਼ ਨੇ ਮਨ ਨੂੰ ਹੀ ਜੀਵ ਮੰਨਿਆ ਹੈ। 'ਮਨ' 'ਚ ਪ੍ਰਵੇਸ਼ ਹੋਇਆ ਪ੍ਰਮਾਤਮਾ ਮਨ ਆਦਿਕ ਦੇ ਸੰਬੰਧ ਨਾਲ ਕੀਤੇ ਹੋਏ ਜੀਵ ਰੂਪ ਨੂੰ ਤਿਆਗ ਕੇ ਆਪਣੇ ਪਰਮਾਰਥ ਸਤਿ ਸਰੂਪ ਨੂੰ ਪ੍ਰਾਪਤ ਹੋ ਜਾਂਦਾ ਹੈ।

ਬ੍ਰਹਮਵੇਤਾ ਲੋਕ ਸੁਸ਼ੁਪਤੀ ਅਵਸਥਾ ਤੋਂ ਬਿਨਾਂ ਕਿਸੇ ਵੀ ਅਵਸਥਾ 'ਚ ਜੀਵ ਦੀ ਨਿਜਰੂਪ ਪ੍ਰਾਪਤੀ ਨੂੰ ਨਹੀਂ ਮੰਨਦੇ। ਅਰਥਾਤ ਜਾਗਿਤ ਤੇ ਸੁਪਨ ਅਵਸਥਾ 'ਚ ਜੀਵਾਤਮਾ ਬਣਾਉਟੀ ਬ੍ਰਹਮ ਤਾਂ ਹੋ ਸਕਦਾ ਹੈ ਪਰ ਸ਼ੁੱਧ ਬ੍ਰਹਮ ਨਹੀਂ ਹੁੰਦਾ, ਕਿਉਂਕਿ ਇਨ੍ਹਾਂ ਅਵਸਥਾਵਾਂ 'ਚ ਜੀਵਾਤਮਾ ਦਾ ਮਨ ਨਾਲ ਸੰਬੰਧ ਕਾਇਮ ਰਹਿੰਦਾ ਹੈ।

## ਮਰਨ 'ਚ ਜੀਵ ਦਾ ਸਰੂਪ

ਛਾਂਦੋਗ ਉਪਨਿਸ਼ਦ, ਅਧਿਆਇ ੬, ਖੰਡ ੮, ਸ਼੍ਰੁਤੀ ੬, "ਅਸਯ ਸੋਮਯ ਪੁਰਸ਼ਸਯ...੦" ਦਾ ਅਨੁਵਾਦ:

ਹੇ ਪਿਆਰੇ ! ਮਰ ਰਹੇ ਪੁਰਸ਼ ਦੀ ਵਾਣੀ ਮਨ 'ਚ ਲੀਨ ਹੋ ਜਾਂਦੀ ਹੈ ਤੇ ਮਨ ਪ੍ਰਾਣ 'ਚ, ਪ੍ਰਾਣ ਤੇਜ 'ਚ ਤੇ ਤੇਜ ਪ੍ਰਮਾਤਮਾ 'ਚ ਲੀਨ ਹੋ ਜਾਂਦਾ ਹੈ।

ਤਤਪਰਜ ਇਹ ਕਿ ਸੱਚਦਾਨੰਦ ਬ੍ਰਹਮ 'ਚ 'ਮੈਂ ਕਰਦਾ ਹਾਂ', 'ਮੈਂ ਭੋਗਦਾ ਹਾਂ' ਆਦਿਕ ਜੀਵ ਭਾਵ ਲਿਆਉਣ ਵਾਲਾ ਮਨ ਹੀ ਹੈ। ਜਿਵੇਂ ਘੜੇ ਦੇ ਫੁੱਟ ਜਾਣ ਨਾਲ ਉਸ ਦਾ ਅਕਾਸ਼, ਵਿਆਪਕ ਜਾਂ ਮਹਾਂਕਾਸ਼ ਹੋ ਜਾਂਦਾ ਹੈ ਉਵੇਂ ਗੂੜ੍ਹ ਸੁਸ਼ੁਪਤੀ ਅਤੇ ਮਰਨ ਅਵਸਥਾ 'ਚ ਮਨ ਦੇ ਆਪਣੇ ਕਾਰਣ ਰੂਪ ਅਵਿਕਤ 'ਚ ਲੀਨ ਹੋ ਜਾਣ ਨਾਲ ਜੀਵਾਤਮਾ ਸ਼ੁੱਧ ਸੱਚਦਾਨੰਦ ਬ੍ਰਹਮ ਹੋ ਜਾਂਦਾ ਹੈ।

ਉਪ੍ਰੋਕਤ ਸ੍ਰੁਤੀ ਦੀ ਵਿਆਖਿਆ ਸ਼ੰਕਰ ਭਾਸ਼ ਨੇ "ਤਦੇਵੰ ਕ੍ਰਮੇਣ...੦" ਤੇ "ਯਦਿ ਮਰਿਸ਼ਯਤ ਸ਼ੋਸ਼ਤ....੦" ਰਾਹੀਂ ਇਸ ਪ੍ਰਕਾਰ ਕੀਤੀ ਹੈ :

ਫੇਰ ਇਸ ਤਰ੍ਹਾਂ ਕ੍ਰਮਵਾਰ (ਵਾਣੀ ਮਨ 'ਚ, ਮਨ ਪ੍ਰਾਣ 'ਚ, ਪ੍ਰਾਣ ਤੇਜ 'ਚ ਤੇ ਤੇਜ ਪ੍ਰਮਾਤਮਾ 'ਚ) ਲੀਨ ਹੋ ਕੇ ਮਨ ਆਪਣੇ ਮੂਲ ਰੂਪ ਪਰਮਾਤਮਾ ਨੂੰ ਪ੍ਰਾਪਤ ਹੋ ਜਾਂਦਾ ਹੈ, ਉਸ ਵਿਚਲਾ ਜੀਵ ਵੀ ਸੁਸ਼ੁਪਤ ਕਾਲ ਵਾਂਗ ਆਪਣੇ ਨਿਮਿੱਤ (ਮਨ) ਦੇ ਲੀਨ ਹੋ ਜਾਣ ਕਰਕੇ, ਲੀਨ ਹੁੰਦਾ ਹੋਇਆ ਜੇ ਸੱਚਦਾਨੰਦ ਦਾ ਚਿੰਤਨ ਕਰਦਿਆਂ ਲੀਨ ਹੁੰਦਾ ਹੈ ਤਾਂ ਉਹ ਸੱਚਦਾਨੰਦ ਨੂੰ ਹੀ ਪ੍ਰਾਪਤ ਹੋ ਜਾਂਦਾ ਹੈ। ਸੌਂ ਕੇ ਜਾਗੇ ਹੋਏ ਪੁਰਸ਼ ਵਾਂਗ, ਮੁੜ ਜਨਮ ਨਹੀਂ ਧਾਰਦਾ। ਜਿਵੇਂ ਕਿਸੇ ਡਰਾਉਣੇ ਦੇਸ਼ ਦਾ ਕੋਈ ਵਾਸੀ ਕਿਸੇ ਤਰ੍ਹਾਂ ਨਿਰਭੈ ਦੇਸ਼ 'ਚ ਪਹੁੰਚ ਕੇ ਉਥੋਂ ਨਹੀਂ ਪਰਤਦਾ ਉਵੇਂ ਇਹ ਵੀ ਨਹੀਂ ਮੁੜਦਾ, ਪਰੰਤੂ ਜਿਸ ਨੂੰ ਆਤਮ-ਗਿਆਨ ਨਹੀਂ ਉਹ ਸੌਂ ਕੇ ਜਾਗੇ ਹੋਏ ਪੁਰਸ਼ ਵਾਂਗ ਮਰਨ ਪਿੱਛੋਂ ਆਪਣੇ ਮੂਲ ਤੋਂ ਉੱਠ ਕੇ ਦੇਹ ਰੂਪੀ ਫਾਹੇ 'ਚ ਪ੍ਰਵੇਸ਼ ਕਰਦਾ ਹੈ।

ਜੇ ਮਰੇ ਹੋਏ ਸਭ ਪ੍ਰਾਣੀ ਮਾਤਰ ਹੀ ਸ਼ੁੱਧ ਸੱਚਦਾਨੰਦ ਹੋ ਜਾਂਦੇ ਹਨ ਤੇ ਬ੍ਰਹਮ ਗਿਆਨੀ ਸੱਚਦਾਨੰਦ ਨੂੰ ਪ੍ਰਾਪਤ ਹੋ ਕੇ ਨਹੀਂ ਮੁੜਦਾ ਪਰ ਅਗਿਆਨੀ ਮੁੜ ਜਨਮ ਧਾਰਦਾ ਹੈ। ਇਸ ਦਾ ਕਾਰਣ, ਹੇ ਭਗਵਾਨ! ਉਦਾਹਰਣ ਰਾਹੀਂ ਮੈਨੂੰ ਮੁੜ ਸਮਝਾਓ।

ਤਾਂ ਅਰੁਣੀ ਨੇ ਕਿਹਾ, "ਪਿਆਰੇ ਚੰਗਾ!"

ਛਾਂਦੋਗ ਉਪਨਿਸ਼ਦ, ਅਧਿਆਇ ੬, ਖੰਡ ੧੬ ਦੀਆਂ "ਪੁਰਸ਼ੰ ਸੋਮਯੋਤ...੦" ਤੇ "ਸ ਯਥਾ ਸਤਿਆਭਿਸੰਦ...੦" ਆਦਿ ਸ੍ਰੁਤੀਆਂ 'ਚ ਸ਼ਵੇਤਕੇਤੂ ਨੂੰ ਉੱਤਰ ਦਿੱਤਾ ਗਿਆ ਹੈ :

ਹੇ ਪਿਆਰੇ! ਰਾਜਾ ਦੇ ਕਰਮਚਾਰੀ ਕਿਸੇ ਵਿਅਕਤੀ ਦੇ ਹੱਥ ਬੰਨ੍ਹ ਕੇ ਲਿਆਉਂਦੇ ਹਨ ਤੇ ਕਹਿੰਦੇ ਹਨ ਕਿ ਇਸ ਨੇ ਧਨ ਦੀ ਚੋਰੀ ਕੀਤੀ ਹੈ, ਇਸ ਲਈ ਕੁਹਾੜਾ ਤੱਤਾ ਕਰੋ। ਜੇ ਉਹ ਸੱਚਮੁਚ ਚੋਰ ਹੈ ਤੇ ਝੂਠ ਨੂੰ ਮਨ 'ਚ ਛੁਪਾ ਕੇ

ਕੁਹਾੜਾ ਫੜਦਾ ਹੈ ਤਾਂ ਉਸ ਦਾ ਹੱਥ ਸੜ ਜਾਂਦਾ ਹੈ ਪਰ ਜੇ ਉਸ ਨੇ ਚੋਰੀ ਨਹੀਂ ਕੀਤੀ ਤਾਂ ਸੱਚ ਨੂੰ ਆਪਣੇ ਅੰਤਹਕਰਣ ਵਿਚ ਧਾਰ ਕੇ ਕੁਹਾੜੇ ਨੂੰ ਹੱਥ ਪਾਉਂਦਾ ਹੈ ਤੇ ਉਹ ਜਲਦਾ ਨਹੀਂ। ਉਸ ਨੂੰ ਤੁਰੰਤ ਛੱਡ ਦਿੱਤਾ ਜਾਂਦਾ ਹੈ। ਜਿਵੇਂ ਉਹ ਉਸ ਪਰਖ ਸਮੇਂ ਨਹੀਂ ਸੜਦਾ ਉਵੇਂ ਵਿਦਵਾਨ ਨਹੀਂ ਮੁੜਦਾ, ਪਰ ਅਗਿਆਨੀ ਮੁੜ ਆਉਂਦਾ ਹੈ। ਉਹ ਇਹ ਸਭ ਬ੍ਰਹਮ ਹੀ ਹੈ। ਉਹ ਸੱਚ ਹੈ, ਉਹ ਆਤਮਾ ਹੈ ਤੇ ਹੇ ਸ਼ਵੇਤਕੇਤੂ ! (ਤਤਵਮਸਿ) ਉਹੀ ਤੂੰ ਹੈਂ ! ਲਉ ਹੁਣ ਸ਼ਵੇਤਕੇਤੂ ਉਸ ਨੂੰ ਜਾਣ ਗਿਆ, ਉਸ ਨੂੰ ਸਮਝ ਗਿਆ।

ਜਿਵੇਂ ਉਸ ਸੱਚੇ ਵਿਅਕਤੀ ਦਾ ਹੱਥ ਅੰਦਰ ਸਚਾਈ ਹੋਣ ਕਾਰਨ ਤਪਦੇ ਕੁਹਾੜੇ ਨੂੰ ਫੜਨ ਸਮੇਂ ਨਹੀਂ ਸੜਦਾ ਉਵੇਂ ਦੇਹਾਂਤ ਸਮੇਂ ਸੱਚਦਾਨੰਦ ਬ੍ਰਹਮ 'ਚ ਨਿਸ਼ਠਾ (ਸਥਿਤੀ ਵਾਲੇ ਅਤੇ ਉਸ ਤੋਂ ਭਿੰਨ ਝੂਠੀ ਵਸਤੂ) 'ਚ ਨਿਸ਼ਠਾ ਰੱਖਣ ਵਾਲੇ ਪੁਰਸ਼ ਦੀ ਬ੍ਰਹਮ ਦੀ ਪ੍ਰਾਪਤੀ 'ਚ ਸਮਾਨਤਾ ਹੋਣ 'ਤੇ ਵੀ ਆਤਮ-ਗਿਆਨੀ ਤਾਂ ਬਾਘ ਜਾਂ ਦੇਵਤਾ ਆਦਿ ਦੇ ਸਰੀਰ ਧਾਰਨ ਲਈ ਨਹੀਂ ਮੁੜਦਾ ਪਰ ਅਗਿਆਨੀ ਵਿਕਾਰ ਰੂਪ ਝੂਠ 'ਚ ਨਿਸ਼ਠਾ ਹੋਣ ਕਾਰਣ ਆਪਣੇ ਕਰਮ ਤੇ ਵਾਸ਼ਨਾ ਦਾ ਪ੍ਰੇਰਿਆ ਮੁੜ ਬਾਘ ਜਾਂ ਦੇਵਤਾ ਆਦਿ ਜੂਨੀਆਂ ਨੂੰ ਪ੍ਰਾਪਤ ਹੁੰਦਾ ਹੈ।

## ਮ੍ਰਿਤਕ ਦੀ ਗਤੀ

ਛਾਂਦੋਗ ਉਪਨਿਸ਼ਦ, ਅਧਿਆਇ ੬, ਖੰਡ ੯ ਤੇ ੧੫ ਵਿਚ ਮ੍ਰਿਤਕ ਜੀਵ ਦੀ ਗਤੀ ਬਾਰੇ ਇਸ ਤਰ੍ਹਾਂ ਦਾ ਲੇਖ ਹੈ :-

ਮਰਦੇ ਸਾਰ ਹੀ ਜੀਵਾਤਮਾ ਸੁਸ਼ੁਪਤ ਅਵਸਥਾ ਵਾਂਗ ਸੁਖ ਦੁਖ ਰੂਪੀ ਵਿਸ਼ੇਸ਼ ਗਿਆਨ ਤੋਂ ਰਹਿਤ ਹੋ ਕੇ ਅੰਤਰਿਕਸ਼ 'ਚ ਸੌਂਦਾ ਹੋਇਆ ਆਪਣੇ ਸ਼ੁਭ ਅਸ਼ੁਭ ਕਰਮਾਂ ਤੋਂ ਪ੍ਰੇਰਿਤ ਹੋ ਕੇ ਕ੍ਰਮਵਾਰ ਬੱਦਲ, ਬਰਖਾ, ਅੰਨ, ਪੁਰਸ਼-ਵੀਰਜ ਤੇ ਇਸਤਰੀ 'ਚ ਜਾ ਕੇ ਸਥੂਲ ਸ਼ਰੀਰ ਧਾਰਣ ਕਰਦਾ ਹੈ। ਗਰਭ ਦੀ ਅਵਸਥਾ 'ਚ ਉਹ ਸੁਸ਼ੁਪਤ ਅਵਸਥਾ ਤੋਂ ਸੁਪਨ ਅਵਸਥਾ ' ਚ ਆਉਂਦਾ ਹੈ। ਗਰਭਵਾਸ ਪੂਰਾ ਕਰ ਕੇ ਬਾਹਰ ਆਉਂਦਾ ਹੈ। ਇਸ ਤਰ੍ਹਾਂ ਜੀਵ ਦਾ ਚੋਲਾ ਰੂਪ ਸਥੂਲ ਸਰੀਰ ਹੌਲੀ-ਹੌਲੀ ਤਿਆਰ ਹੁੰਦਾ ਹੈ। ਜਾਗ੍ਰਿਤ ਅਵਸਥਾ ' ਚ ਆ ਕੇ ਉਹ ਬਾਹਰ ਦੇ ਸੁਖ-ਦੁਖ ਦਾ ਭੋਗਤਾ ਬਣਦਾ ਹੈ। ਜੇ ਉਹ ਜੀਵਾਤਮਾ ਮਨੁੱਖੀ ਸਰੀਰ ਧਾਰਦਾ ਹੈ ਤਾਂ ਉਹ ਘਟੋ-ਘੱਟ ਛੇ-ਸੱਤ ਸਾਲ ਪਿੱਛੋਂ ਖੀਰ ਪੂਰੀ ਆਦਿ ਅੰਨ ਖਾ ਸਕਦਾ ਹੈ। ਜੇ ਉਹ ਮਹਾਂ ਪਾਪੀ ਹੈ ਤੇ ਉਸ ਨੇ ਨਰਕੀ ਦੁੱਖ ਭੋਗਣੇ ਹਨ, ਤਾਂ ਵੀ ਉਹ ਸਥੂਲ ਸਰੀਰ ਰਾਹੀਂ ਹੀ ਭੋਗੇਗਾ ਤੇ ਜੇ ਉਹ ਪੁੰਨ-ਆਤਮਾ ਹੈ, ਜਿਸ ਨੇ ਸੁਰਗ ਦੇ ਸੁਖ ਭੋਗਣੇ ਹਨ, ਤਾਂ ਵੀ ਸਥੂਲ ਸਰੀਰ ਹੀ ਧਾਰਨਾ ਪਏਗਾ। ਕੋਈ ਵੀ ਆਤਮਾ ਮਰਨ ਦੇ ਨਾਲ ਹੀ

ਸਥੂਲ ਸਰੀਰ-ਧਾਰੀ ਨਹੀਂ ਰਹਿੰਦਾ। ਇਸੇ ਲਈ ਉਹ ਮਰਨ ਪਿੱਛੋਂ ਉਦੋਂ ਤੀਕ ਜਦ ਤੋੜੀ ਕਿਸੇ ਸਥੂਲ ਸਰੀਰ ਨੂੰ ਨਹੀਂ ਧਾਰਦਾ, ਭੁੱਖ, ਤ੍ਰੇਹ, ਸਰਦੀ, ਗਰਮੀ ਆਦਿ ਧਰਮਾਂ ਵਾਲਾ ਨਹੀਂ ਹੁੰਦਾ।

ਸੋ, ਇਨ੍ਹਾਂ ਉਪਰੋਕਤ ਸ਼ਰੁਤੀਆਂ ਨੇ ਬਿੱਲਕੁਲ ਸਾਫ਼ ਕਰ ਦਿੱਤਾ ਹੈ ਕਿ ਜੀਵ ਦੀ ਗਤੀ ਜਾਂ ਅਵਗਤੀ ਕਰਾਉਣ ਵਾਲੇ ਕੇਵਲ ਉਸ ਦੇ ਆਪਣੇ ਸ਼ੁਭ ਜਾਂ ਅਸ਼ੁਭ ਕਰਮ ਹੀ ਹਨ। ਕਿਸੇ ਦੂਜੇ ਦਾ ਕੋਈ ਦਾਨ ਆਦਿ ਉਸ ਦਾ ਕੁਝ ਸੁਆਰ ਨਹੀਂ ਸ਼ਕਦਾ। ਮ੍ਰਿਤ ਜੀਵ ਵਿਗਿਆਨਕ ਢੰਗ ਨਾਲ ਯਾਤਰਾ ਕਰਦਾ ਤੇ ਜਨਮਦਾ ਹੈ, ਵੈਤਰਨੀਆਂ ਉਸ ਦੇਹ-ਰਹਿਤ ਨੂੰ ਕੁਝ ਨਹੀਂ ਕਹਿ ਸਕਦੀਆਂ। ਪੌਰਾਣਵਾਦ ਨਿਰਾ ਖਾਣਵਾਦ ਤੇ ਮਿਥਿਆਵਾਦ ਹੈ।

ਛਾਂਦੋਗ ਉਪਨਿਸ਼ਦ ਵਾਲਾ ਮੱਤ ਹੀ ਗੁਰੂ-ਬਾਣੀ ਦਾ ਜਾਪਦਾ ਹੈ, ਜਿਸ ਨੂੰ ਮੈਂ ਸਰਵੋਤਮ ਵਾਣੀ ਮੰਨਦਾ ਹਾਂ। ਭਾਵੇਂ ਗੁਰਬਾਣੀ 'ਤੇ ਖੁਲ੍ਹੀ ਵਿਚਾਰ ਅੱਗੇ ਹੋਏਗੀ ਪਰ ਇਸ ਪ੍ਰਸੰਗ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸ਼ਲੋਕ ਨਾਲ ਸਮਾਪਤ ਕਰਨਾ ਚਾਹਾਂਗਾ :

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥ (ਪੰਨਾ ੮)

**ਭਾਵ ਅਰਥ**-ਸਾਰੇ ਜੀਵਾਂ ਦਾ ਗੁਰੂ, ਸਭ ਨੂੰ ਪਵਿੱਤਰ ਕਰਨ ਵਾਲਾ ਜਗਤ-ਕਰਤਾ ਈਸ਼ਵਰ ਹੈ। (ਪਵਣੁ ਗੁਰੂ) ਪਾਣੀ ਜਾਂ ਪਾਣੀ ਦਾ ਦਾਤਾ ਦਯੋ ਅਰਥਾਤ ਦਯੂਲੋਕ ਪਿਤਾ ਹੈ (ਪਾਣੀ ਪਿਤਾ)। ਅਕਾਸ਼ ਦੇ ਜਿਸ ਭਾਗ ਨੂੰ ਸੂਰਜ ਨੇ ਆਪਣੀਆਂ ਕਿਰਨਾਂ ਨਾਲ ਪੂਰਾ ਘੇਰਿਆ ਹੋਇਆ ਹੈ ਉਸ ਨੂੰ ਦਯੂਲੋਕ ਕਹਿੰਦੇ ਹਨ। ਸੂਰਜ ਦੀਆਂ ਕਿਰਨਾਂ ਧਰਤੀ ਤੋਂ ਪਾਣੀ ਖਿੱਚ ਕੇ ਦਯੂਲੋਕ 'ਚ ਇਕੱਠਾ ਕਰਦੀਆਂ ਹਨ ਜਿਥੋਂ ਕੁਝ ਸਮਾਂ ਪਿੱਛੋਂ ਉਹ ਅੰਤਰਿਕਸ਼ ਲੋਕ 'ਚ ਬੱਦਲ ਬਣ ਕੇ ਵਰਖਾ ਦੇ ਰੂਪ 'ਚ ਧਰਤੀ 'ਤੇ ਮੁੜ ਆਉਂਦਾ ਹੈ। ਸੋ ਪਾਣੀ ਦੀ ਵਰਖਾ ਕਰਨ ਵਾਲਾ ਹੋਣ ਕਰਕੇ ਦਯੂਲੋਕ 'ਪਾਣੀ' ਅਖਵਾਉਂਦਾ ਹੈ। ਨਿਰੁਕਤ ਦੇ ਕਰਤਾ ਯਾਸਕ ਮੁਨੀ ਨੇ ਪਿਤਾ ਦੇ ਅਰਥ ਪਾਲਕ ਕੀਤੇ ਹਨ। ਦਯੂਲੋਕ ਵਰਖਾ ਕਰ ਕੇ ਸਭ ਜੀਵਾਂ ਤੇ ਬਨਸਪਤੀ ਦੀ ਪਾਲਣਾ ਹੀ ਨਹੀਂ ਕਰਦਾ ਬਲਕਿ ਧਰਤੀ ਮਾਤਾ ਦੀ ਕੁੱਖ ਨੂੰ ਹਰੀ ਵੀ ਕਰਦਾ ਹੈ। ਇਸੇ ਲਈ ਇਹ ਪਿਤਾ ਹੈ।

ਇਥੇ ਧਰਤੀ ਦਾ 'ਧਰਤਿ ' ਤੇ ਮਹਤੀ ਦਾ 'ਮਹਤੁ' ਛਾਂਦਸ਼ ਰੂਪ ਵਰਤੇ ਗਏ ਹਨ ਜਿਵੇਂ ਭੂਮੀ ਨੂੰ ਭੂਮ' (ਰਿਗਵੇਦ ੧/੮੫/੫) ਲਿਖਿਆ ਮਿਲਦਾ ਹੈ। ਮਾਤਾ ਦਾ ਅਰਥ ਨਿਰਮਾਤਾ ਹੀ ਹੈ। ਕਿਉਂਕਿ ਧਰਤੀ ਅੰਨ ਫਲ ਆਦਿ ਨਾਲ ਜੜ੍ਹ ਚੇਤਨ ਸਾਰੇ ਦੇਹਧਾਰੀਆਂ ਦੇ ਸ਼ਰੀਰਾਂ ਨੂੰ ਸਿਰਜਦੀ ਤੇ ਡੌਲਦੀ ਹੈ, ਇਸੇ ਲਈ ਮਾਂ ਹੈ। ਮਾਤਾ ਸਦਾ ਪੂਜਣ ਯੋਗ ਹੁੰਦੀ ਹੈ ਇਸੇ ਕਰਕੇ ਮਹਤੁ ਕਿਹਾ ਗਿਆ ਹੈ। (ਰਿਗਵੇਦ ੧/੧੬੪/੩੩) ਵਿਚ ਮਮਤਾ ਦੇ ਪੁੱਤਰ ਦੀਰਘਤਮਾ ਰਿਸ਼ੀ ਨੇ ਵੀ ਦਯੂਲੋਕ ਨੂੰ ਪਿਤਾ ਤੇ ਧਰਤੀ ਨੂੰ ਪੂਜ ਮਾਂ ਦੱਸਿਆ ਹੈ:

'ਦਯੋ : " ਮੇ ਪਿਤਾ ਮਾਤਾ ਪ੍ਰਿਥਵੀ ਮਹੀਯਮ"

ਭਾਵ ਦਯੂਲੋਕ ਮੇਰਾ ਪਿਤਾ ਤੇ ਇਹ ਧਰਤੀ ਮੇਰੀ ਪੂਜਨੀਕ ਮਾਤਾ ਹੈ। ਮਾਨ ਦੇ ਪੁੱਤਰ ਅਗਸਤ ਮੁਨੀ ਨੇ ਵੀ ਕਿਹਾ ਹੈ, "ਹੇ ਦਯੂਲੋਕ ਤੁਸੀਂ ਸਭ ਦੇ ਪਿਤਾ ਤੇ ਪ੍ਰਿਥਵੀ ਮਾਂ ਹੈ।"

(ਰਿਗਵੇਦ ੧/੧੯੧/੬)

ਦਯੂਲੋਕ ਪਿਤਾ ਤੇ ਧਰਤੀ ਮਾਤਾ ਦੀ ਸੰਤਾਨ ਸਾਰਾ ਚਰਾਚਰ ਜਗਤ ਦਿਨ ਤੇ ਰਾਤ ਦੋਵੇਂ ਦਾਈ ਤੇ ਦਾਏ ਦੀ ਗੋਦੀ ਵਿਚ ਬੱਚੇ ਵਾਂਗ ਖੇਡਦਾ ਹੈ। ਇਥੇ ਚੰਗੇ ਤੇ ਮੰਦੇ ਕਰਮਾਂ ਦਾ ਠੀਕ-ਠੀਕ ਫਲ ਕਿਸੇ ਨੂੰ ਅੱਜ, ਕਿਸੇ ਨੂੰ ਕੱਲ੍ਹ ਮਿਲਦਾ ਰਹਿੰਦਾ ਹੈ। ਪ੍ਰਭੂ-ਨਾਮ-ਲੇਵੇ ਆਪਣੀ ਮਿਹਨਤ ਪੂਰੀ ਕਰ ਲੈਂਦੇ ਹਨ ਤੇ ਉੱਜਲ-ਮੁੱਖ ਹੋ ਕੇ ਪ੍ਰਭੂ-ਲੀਨ ਹੋ ਜਾਂਦੇ ਹਨ ਤੇ ਕਿੰਨੇ ਹੀ ਹੋਰਾਂ ਨੂੰ ਆਪਣੇ ਨਾਲ ਪਾਰ ਲੈ ਜਾਂਦੇ ਹਨ।

ਸੋ ਗੱਲ ਉਹੋ ਛਾਂਦੋਗ ਉਪਨਿਸ਼ਦ ਬਾਣੀ ਬਣੀ। ਜੀਵ ਮਰਿਆ ਸੋਨ ਅਵਸਥਾ ਵਿਚ ਹੀ ਦਯੂਲੋਕ 'ਚੋਂ ਬੱਦਲ ਵਰਖਾ ਅੰਨ ਆਦਿ ਦੇ ਰੂਪ ਵਿਚ ਜੰਮਿਆ। ਜੀਵਾਂ ਦੁਆਰਾ ਖਾਧਾ ਪੀਤਾ ਗਿਆ, ਵੀਰਜ ' ਚ ਪਰਿਵਰਤਤ ਹੋ ਕੇ ਇਸਤਰੀ ਦੇ ਸੰਯੋਗ ਨਾਲ ਮੁੜ ਕਿਸੇ ਸਮੇਂ ਵਿਚ ਆ ਸੁਰਜੀਤ ਹੋਇਆ।... ਕਿੱਥੇ ਥਾਂ ਹੈ ਇਥੇ ਕਿਸੇ ਵੈਤਰਨੀ ਲਈ, ਉਸ ਨੂੰ ਪਾਰ ਕਰਨ ਲਈ ਤੇ ਵਿਚੋਲਾ ਰੂਪ ਦਾਨ-ਲੇਵਾ ਬ੍ਰਾਹਮਣ ਦੀ ? ਸਭ ਨੂੰ ਆਪਣੇ ਆਪਣੇ ਚੰਗੇ-ਮੰਦੇ ਕਰਮਾਂ ਦਾ ਫਲ ਹੀ ਭੋਗਣ ਨੂੰ ਮਿਲਦਾ ਹੈ। ਪਿੱਛੇ ਰਹੇ ਕੁਟੰਬੀ ਕੁਝ ਸੁਆਰ ਬਿਗਾੜ ਨਹੀਂ ਸਕਦੇ।

### ਮਿਰਤਕ ਸੰਸਕਾਰ

ਤਾਂ ਫਿਰ ਕੀ ਸਾਨੂੰ ਕੋਈ ਮਿਰਤਕ ਸੰਸਕਾਰ ਨਹੀਂ ਕਰਨਾ ਚਾਹੀਦਾ ? ਮੈਂ ਕਹਾਂਗਾ ਕਿ ਅਸੀਂ ਕੋਈ ਵੀ ਕਰਮ-ਧਰਮ ਕਰੀਏ ਇਸ ਦਾ ਮ੍ਰਿਤ-ਪ੍ਰਾਣੀ ਨੂੰ ਤਾਂ

ਕੋਈ ਲਾਭ ਜਾਂ ਹਾਨੀ ਉੱਕੀ ਨਹੀਂ ਹੋਏਗੀ ਪਰ ਸਾਨੂੰ ਏਨਾ ਕੁ ਸਰਲ ਜਿਹਾ ਕਰਮ ਕਰ ਲੈਣ ਦਾ ਕੋਈ ਡਰ ਨਹੀਂ ਜਿਸ ਤੋਂ ਸਾਡੇ 'ਤੇ ਕੋਈ ਵੀ ਮਾਇਕ ਬੋਝ ਨਾ ਪਏ ਤੇ ਮੋਏ ਪ੍ਰਾਣੀ ਦਾ ਵਿਛੋੜਾ ਸਹਿਣ ਲਈ ਆਤਮਾ ਬਲਵਾਨ ਬਣ ਜਾਏ ਤੇ ਅਸੀਂ ਪ੍ਰਭੂ-ਭਾਣਾ ਖਿੜੇ-ਮੱਥੇ ਮੰਨ ਲਈਏ। ਸਾਧਾਰਣ ਜਿਹੀ ਵਿਧੀ ਇਸ ਤਰ੍ਹਾਂ ਹੋ ਸਕਦੀ ਹੈ : ਮਿਰਤਕ ਦੇਹ ਨੂੰ ਅਗਨ-ਭੇਟ ਕਰ ਕੇ ਸੰਬੰਧੀਆਂ ਨੂੰ ਚਾਹੀਦਾ ਹੈ ਕਿ 'ਸੁਖਮਨੀ ਸਾਹਿਬ 'ਦੇ ਤਿੰਨ ਦਿਨਾਂ ' ਚ ਜਿੰਨੇ ਵੀ ਪਾਠ ਹੋ ਸਕਣ, ਕਰ ਲੈਣ। ਇਹ ਪਾਠ ਆਪਣੀ ਗੈਰ-ਹਾਜ਼ਰੀ ਵਿਚ ਕਿਸੇ ਦੂਜੇ ਤੋਂ ਕਰਾਉਣ ਦਾ ਲਾਭ ਨਹੀਂ। ਤੀਜੇ ਦਿਨ ਅਸਥੀਆਂ ਚੁਗ ਕੇ (ਜੇ ਜ਼ਰੂਰ ਹੀ ਚੁਗਣੀਆਂ ਹਨ) ਲਾਗੇ ਵਹਿਣ ਵਾਲੇ ਕਿਸੇ ਜਲ 'ਚ ਵਹਾ ਦਿੱਤੀਆਂ ਜਾਣ। ਚੌਥੇ ਦਿਨ ਯਥਾਸ਼ਕਤੀ ਅੰਨ ਪਕਾ ਕੇ ਅਨਾਥ ਰੋਗੀਆਂ 'ਚ ਵੰਡ ਦੇਣਾ ਉਚਿਤ ਹੈ। ਇਸ ਪਿੱਛੋਂ ਮਿਰਤਕ ਸੰਬੰਧੀ ਕੋਈ ਕਰਮ ਧਰਮ ਕਰਨਾ ਭਾਰੀ ਭੁੱਲ ਹੈ। ਮਿਰਤਕ ਬਾਬਤ ਦਾਨ ਭੋਜਨ ਲਿਖਣ ਵਾਲੇ ਮਹਾਂ ਨਿਰਦਈ, ਮਹਾਂ ਧੂਰਤ ਅਸੁਰ ਬ੍ਰਾਹਮਣ ਸਨ। ਇਸੇ ਕਰਕੇ ਦਇਆਵਾਨ ਵਿਅਕਤੀਆਂ ਨੂੰ ਮਿਰਤਕ ਸੰਬੰਧੀ ਦਾਨ ਭੋਜਨ ਨਹੀਂ ਲੈਣਾ ਚਾਹੀਦਾ। ਘਰ-ਤਿਆਗੀ ਸਾਧੂ-ਸੰਤਾਂ ਨੂੰ ਮ੍ਰਿਤਕਾਂ ਪ੍ਰਤੀ ਕੀਤਾ ਭੰਡਾਰਾ ਨਹੀਂ ਖਾਣਾ ਚਾਹੀਦਾ ਕਿਉਂਕਿ ਇਹ ਕੁਚਾਲ ਬਾਮ-ਮਾਰਗੀਆਂ ਨੇ ਤੋਰੀ ਹੈ।

## ਸਮਾਰਤ ਸੂਤਰ

### ਮਧੂਪਰਕ ਵਿਧੀ

ਪਾਰਸਕਰ ਗਰੀਹ ਸੂਤਰ, ਕਾਂਜ। ਕੰਡਕਾ ੩, ਵਿਚ ਕਿਹਾ ਗਿਆ ਹੈ ਕਿ : (੧) ਘਰ ਆਇਆ ਗੁਰੂ।(੨) ਦੱਛਣਾ ਲੈ ਕੇ ਯੱਗ ਕਰਾਉਣ ਵਾਲਾ ਬ੍ਰਾਹਮਣ। (੩) ਵਿਆਹ ਸਮੇਂ ਵਰ। (੪) ਰਾਜ ਤਿਲਕ ਸਮੇਂ ਰਾਜਾ। (੫) ਘਰ ਆਇਆ ਅਤਿਥੀ ਤੇ (੬) ਗੁਰੂ ਕੁਲੋਂ ਪੜ੍ਹ ਕੇ ਆਇਆ ਬ੍ਰਹਮਚਾਰੀ ਇਹ ਛੇ ਜਣੇ ਮਧੂਪਰਕ ਵਿਧੀ ਰਾਹੀਂ ਪੂਜਣਯੋਗ ਹਨ। ਇਸ ਤੋਂ ਅੱਗੇ ਚੌਥੇ ਸੂਤਰ ਤੋਂ ਪੱਚੀਵੇਂ ਤਕ ਵਿਧੀ ਦਾ ਸੰਖੇਪ ਇਸ ਤਰ੍ਹਾਂ ਹੈ : ਪੁਜਾਰੀ ਜਾਂ ਮਧੂਪਰਕ ਕਰਨ ਵਾਲਾ ਆਸਣ ਲੈ ਕੇ ਪੂਜ ਨੂੰ ਕਹੇ ਤੁਸੀਂ ਚੰਗੀ ਤਰ੍ਹਾਂ ਬੈਠੋ, ਮੈਂ ਤੁਹਾਡੀ ਪੂਜਾ ਕਰਾਂਗਾ। ਪੂਜ ਹੁਕਮ ਦਏ : ਚੰਗਾ ਪੂਜਾ ਕਰ। ਫੇਰ ਪੂਜ ਦੇ ਬੈਠਣ ਲਈ ਆਸਣ ਵਿਛਾਵੇ ਤੇ ਇਕ ਕੁਸ਼ਾ ਦਾ ਆਸਣ ਪੈਰਾਂ ਲਈ ਵੀ ਦੇਵੇ। ਪੈਰ ਧੋਣ ਲਈ ਪਾਣੀ ਦੇਵੇ। ਕੁੰਗੂ, ਕਸਤੂਰੀ ਤੇ ਚੰਦਨ ਆਦਿ ਮਿਲਿਆ ਜਲ ਤਨ-ਸ਼ੁੱਧੀ ਲਈ ਦੇਵੇ। ਫੇਰ ਮੂੰਹ-ਸ਼ੁਧੀ ਲਈ ਥੋੜ੍ਹਾ ਜਲ ਦੇਵੇ। ਫੇਰ ਸ਼ਹਿਦ , ਦਹੀਂ, ਘੀ ਰਲਾ ਕੇ ਕਾਂਸੀ ਦੇ ਬਰਤਨ ਵਿਚ ਕਾਂਸੀ ਦੇ ਬਰਤਨ ਨਾਲ ਹੀ ਢੱਕ ਕੇ ਦੇਵੇ। ਪੂਜ ਇਹ ਚੀਜ਼ਾਂ ਮੰਤਰ ਉਚਾਰ-ਉਚਾਰ ਕੇ ਵਾਰੋ-ਵਾਰੀ

ਲੈਂਦਾ ਰਹੇ। ਸ਼ਹਿਦ ਦੀ ਪ੍ਰਧਾਨਤਾ ਕਾਰਨ ਇਸ ਰੀਤੀ ਦਾ ਨਾਉਂ ਮਧੂਪਰਕ ਹੈ। ਮਧੂਪਰਕ ਪਿਲਾ ਚੁੱਕਣ ਪਿੱਛੋਂ ਵਿਧੀ ਇਉਂ ਹੈ :

(ਸੂਤਰ ੨੬,੨੭, ਤੇ ੨੮ ਦਾ ਭਾਵ ਅਰਥ)

ਦਾਤਾ ਪੂਜ ਨੂੰ ਆਚਮਨ ਲਈ ਪਾਣੀ ਦੇ ਕੇ ਸ਼ਸਤਰ ਚੁੱਕੇ ਤੇ 'ਗਾਂ ਹੈ, ਗਾਂ ਹੈ, ਗਾਂ ਹੈ' ਤਿੰਨ ਵਾਰ ਕਹੇ। ਪੂਜ ਜੇ ਉਸ ਦਾ ਬਧ ਕਰਾਉਣਾ ਚਾਹੇ ਤਾਂ "ਮਾਤਾ ਰੁਦ੍ਰਾਣਾਂ" ਵਾਲਾ ਪਾਠ ਬੋਲੇ। ਜੇ ਛੱਡ ਦੇਣਾ ਚਾਹੇ ਤਾਂ " ਮੇਰਾ ਤੇ ਦਾਤਾ ਦਾ ਪਾਪ ਲੱਥਾ, ਛੱਡ ਦਿਓ, ਘਾਹ ਖਾਏ।" ਇਸ ਤਰ੍ਹਾਂ ਬੋਲੇ।

**ਸਮੀਖਿਆ**

ਪ੍ਰਚੱਲਤ ਵਿਆਹ-ਵਿਧੀਆਂ ਵਿਚ ਇਨ੍ਹਾਂ ਸੂਤਰਾਂ ਦੇ ਕੁਝ ਭਾਗ ਛੱਡ ਦਿੱਤੇ ਗਏ ਹਨ ਤੇ ਅੰਤ ਵਿਚ ਆਪਣੇ ਵੱਲੋਂ ਹੀ- "ਤ੍ਰਿਣ ਛਿੰਦਿਆਤ " (ਤੀਲ੍ਹਾ ਕੱਟ ਦਿਓ) ਲਿਖ ਦਿੱਤਾ ਹੈ। ਕੀ ਸੂਤਰਾਂ ਦੇ ਪੂਰੇ ਪਾਠ ਨੂੰ ਲੁਕੋ ਕੇ ਵਿਆਹ-ਵਿਧੀਆਂ ਦੇ ਲੇਖਕਾਂ ਨੇ ਸੰਸਕ੍ਰਿਤ ਨਾ ਜਾਣਨ ਵਾਲੀ ਸ਼ਰਧਾਲੂ ਜਨਤਾ ਨਾਲ ਛਲ ਨਹੀਂ ਕੀਤਾ ? ਤੇ 'ਤੀਲ੍ਹਾ ਕੱਟਣ' ਦੀ ਮਿਥਿਆ ਕਲਪਨਾ ਕਰ ਕੇ ਸ਼ਾਸਤਰ ਵਿਧੀ ਨੂੰ ਨਹੀਂ ਉਲੰਘਿਆ ? ਸੁਆਮੀ ਦਯਾਨੰਦ ਜੀ ਨੇ ਸੰਸਕਾਰ-ਵਿਧੀ ਵਿਚ ਉਪਰਲੇ ਤਿੰਨਾਂ ਸੂਤਰਾਂ 'ਚੋਂ ਕੇਵਲ 'ਗੌ: ਗੌ: ਗੌ:' ਪਾਠ ਹੀ ਮੰਨਿਆ ਹੈ, ਪਰ ਮੈਂ ਤਾਂ ਇਸ ਵਿਚਾਰ ਦਾ ਹਾਂ ਕਿ ਉਨ੍ਹਾਂ ਨੂੰ ਮਧੂਪਰਕ ਵਿਧੀ ਨੂੰ ਹੀ ਮੰਨਣਾ ਨਹੀਂ ਸੀ ਚਾਹੀਦਾ, ਕਿਉਂਕਿ ਉਹ ਧਰਮ-ਸ਼ਾਸਤਰਾਂ ਦੇ ਕਿਸੇ ਵੀ ਕਰਮ ਵਿਚ ਪਸ਼ੂ-ਹਿੰਸਾ ਜਾਂ ਮਾਸ ਖਾਣਾ ਨਹੀਂ ਮੰਨਦੇ ਸਨ ; ਪਰ ਪਸ਼ੂਬਧ ਤੇ ਮਾਸ ਮਧੂਪਰਕ ਦੇ ਅਨਿੱਖੜਵੇਂ ਅੰਗ ਹਨ। ਦੇਖੋ ਅਗਲੇ ਸੂਤਰ ਕੀ ਕਹਿੰਦੇ ਹਨ :

ਨ ਤੂ ਏਵ ਅਮਾਂਸ : ਅਰਘ : ਸਿਆਤ (੨੯)

**ਅਰਥ** - ਪਰ ਮਧੂਪਰਕ ਤਾਂ ਬਿਨ ਮਾਸ ਹੁੰਦਾ ਹੀ ਨਹੀਂ। ਅਧਿਯੱਗੰ ਅਧਿਵਿਵਾਹੁੰ ਕੁਰੂਤ ਇਤਯੇਵੰ ਬਰੂਯਾਤ (੩੦)

**ਅਰਥ**-ਇਸ ਲਈ ਯੱਗ ਤੇ ਵਿਆਹ ਵਿਚ ਬਧ ਕਰੋ, ਇਹ ਗੱਲ ਆਖੋ।

ਯਦਿ ਅਪਿ ਅਸਕ੍ਰਿਤ ਸੰਵਤਸ਼ਰਸਯ ਸੋਮੇਨ ਯਜੇਤ ਕ੍ਰਿਤਾਰਘਯਾ ਏਵ ਏਨੰ ਯਾਜਯੇਯੁ : ਨ ਅਕ੍ਰਿਤਾਰਘਯਾ ਇਤੀ ਸ਼੍ਰੁਤੇ : (੩੧)

**ਅਰਥ**— ਜੇ ਜਜਮਾਨ ਸਾਲ ਵਿਚ ਕਈ ਵਾਰ ਸੋਮ ਨਾਲ ਯੱਗ ਕਰੇ ਤਾਂ ਉਹ ਬ੍ਰਾਹਮਣ ਜਿਨ੍ਹਾਂ ਦਾ ਮਧੂਪਰਕ ਕੀਤਾ ਹੋਵੇ, ਯੱਗ ਕਰਾਉਣ। ਬਿਨ ਮਧੂਪਰਕੇ

ਬ੍ਰਾਹਮਣ ਯੱਗ ਨ ਕਰਾਉਣ, ਅਜੇਹੀ ਅਗਿਆ ਹੈ ਵੇਦਾਂ ਦੀ।

ਤਾਂ ਦਰਿੜ੍ਹ ਪੁਰਸ਼ ਉਨਮਥਯ ਪ੍ਰਾਗਵਾ ਉਦਗਵਾ ਆਨੁ ਗੁਪਤੇ ਆਗਾਰੇ ਆਨਡੂਹੇ ਰਹਿਤੇ ਚਰਮਣਿ ਉਪਵੇਸ਼ਯਤਿ।

(ਪਾਰਸਕਰ ਕਾਂਡ, ਕਡਿੰਕਾ ੮, ਸੂਤਰ ੧੦)

**ਅਰਥ**-ਵਿਆਹ ਸਮੇਂ ਸਪਤਪਦੀ ਹੋ ਜਾਣ ਪਿੱਛੋਂ ਉਸ ਵਿਆਹੁਤਾ ਨੂੰ ਜਤੇਂਦਰੀ ਬਲਵਾਨ ਪੁਰਸ਼ ਚੁੱਕ ਕੇ ਅਗਨ-ਕੁੰਡ ਦੇ ਪੂਰਬ ਯਾ ਉੱਤਰ ਪਾਸੇ ਚਿਤਰਾਂ ਨਾਲ ਸਜੇ ਕਮਰੇ 'ਚ ਲਾਲ ਬਲਦ ਦੀ ਖੱਲ ਉਤੇ ਬਿਠਾਵੇ।

ਉਪਰੋਕਤ ਸੂਤਰਾਂ 'ਤੇ ਸਰਸਰੀ ਨਜ਼ਰ ਮਾਰਨ ਨਾਲ ਹੀ ਸਾਫ਼ ਹੋ ਜਾਂਦਾ ਹੈ ਕਿ ਇਹ ਪਾਰਸਕਰ ਕੋਈ ਮਹਾਂ-ਗੋ ਹਤਿਆਰਾ ਚੰਡਾਲ ਬ੍ਰਾਹਮਣ ਹੈ, ਕਿਉਂਕਿ ਮਧੂਪਰਕ ਸਮੇਂ ਇਹ ਗਊ ਨੂੰ ਕਤਲ ਹੋਣ ਲਈ ਦਾਤਾ ਅੱਗੇ ਖੜ੍ਹੀ ਦੇਖਣਾ ਚਾਹੁੰਦਾ ਹੈ। ਇਸ ਨੇ ੨੯ ਵੇਂ ਸੂਤਰ ਰਾਹੀਂ ਕਿਹਾ ਹੈ ਕਿ ਗਊ-ਮਾਸ ਤੋਂ ਬਿਨਾਂ ਮਧੂਪਰਕ ਨਹੀਂ ਹੁੰਦਾ, ਤੇ ੩੦ਵੇਂ ਸੂਤਰ 'ਚ ਕਿਹਾ ਹੈ ਕਿ ਯੱਗ ਤੇ ਵਿਆਹ 'ਚ ਗਊਬਧ ਲਾਜ਼ਮੀ ਹੈ, ਨਾ ਕਰਨਾ ਉਚਿੱਤ ਨਹੀਂ। ੩੧ ਵੇਂ ਸੂਤਰ 'ਚ ਆਦੇਸ਼ ਦਿੱਤਾ ਹੈ : ਹੇ ਯੱਗ ਕਰਾਉਣ ਵਾਲੇ ਬ੍ਰਾਹਮਣੋਂ, ਹਰ ਸੋਮ ਯੱਗ 'ਚ ਜਦੋਂ ਤੀਕ ਜਜਮਾਨ ਤੁਹਾਨੂੰ ਦਹੀਂ, ਘੀ ਤੇ ਸ਼ਹਿਦ ਮਿਲਾ ਕੇ ਨਾ ਪਿਲਾਵੇ ਤੇ ਗਊ ਮਾਰ ਕੇ ਉਸ ਦਾ ਮਾਸ ਨਾ ਖੁਆਵੇ, ਉਦੋਂ ਤੀਕ ਤੁਸੀਂ ਉਸ ਜਜਮਾਨ ਦਾ ਯੱਗ ਨਾ ਕਰਾਉਣਾ — ਇਹ ਹੈ ਵੇਦ ਦੀ ਆਗਿਆ-ਭਾਵ ਤੁਹਾਨੂੰ ਵੇਦ ਦੀ ਆਗਿਆ ਦਾ ਪਾਲਨ ਕਰਨਾ ਚਾਹੀਦਾ ਹੈ।.... ਵਰਤਮਾਨ ਯੁੱਗ ਦੇ ਬ੍ਰਾਹਮਣਾਂ ਨੇ ਏਸੇ ਪਾਰਸਕਰ ਨੂੰ ਆਪਣਾ ਗੁਰੂ ਮੰਨਿਆ ਹੋਇਆ ਹੈ, ਕਿਉਂਕਿ ਉਸ ਦੇ ਸੂਤਰਾਂ ਦੇ ਆਧਾਰ 'ਤੇ ਹੀ ਸਾਰੀਆਂ ਵਰਤਮਾਨ ਵਿਆਹ ਪੱਧਤੀਆਂ ਸਿਰਜੀਆਂ ਗਈਆਂ ਹਨ। ਪ੍ਰਿਯ ਬੰਧੂਓ ! ਕੀ ਤੁਸੀਂ ਅਜਿਹੇ ਚੰਡਾਲ ਸ਼ਾਸਤਰਾਂ ਦੇ ਅਨੁਯਾਈ ਬਣੇ ਰਹਿਣਾ ਚਾਹੁੰਦੇ ਹੋ ?

## ਵਿਆਹ ਸੰਸਕਾਰ

ਵਰਤਮਾਨ ਸਥਿਤੀ ਵਿਚ ਮੇਰੀ ਤਾਂ ਰਾਇ ਹੈ ਕਿ ਕੰਨਿਆ ਤੇ ਵਰ ਦੋਹਾਂ ਪਾਸਿਆਂ ਦੇ ਸਾਕ-ਸੰਬੰਧੀ ਗੁਰਦੁਆਰੇ ਜਾ ਕੇ ਜਾਂ ਘਰ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਵਿਆਹ ਦੀ ਅਰਦਾਸ ਕਰਵਾ ਲੈਣ। ਇਹੋ ਸਰਵੋਤਮ ਵਿਆਹ-ਸੰਸਕਾਰ ਹੈ, ਕਿਉਂਕਿ ਕਿਸੇ ਵੀ ਗੁਰਦੁਆਰੇ ਵਿਚ ਜਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਮਾਸ ਆਦਿ ਪ੍ਰਸ਼ਾਦ ਨਹੀਂ ਚੜ੍ਹਦਾ ਜਾਂ ਚਾੜ੍ਹਿਆ ਜਾ ਸਕਦਾ ਤੇ ਨਾ ਹੀ ਗੁਰੂ ਸ਼ਬਦਾਂ ਵਿਚ ਕਿਤੇ ਗਊ-ਹੱਤਿਆ ਆਦਿ ਅਧਰਮਾਂ ਦਾ ਉਲੇਖ ਹੈ

ਸਗੋਂ ਇਥੇ ਤਾਂ ਤੁਸੀਂ ਆਤਮ-ਰਸ 'ਚ ਵਿਭੋਰ ਹੋ ਜਾਂਦੇ ਹੋ ਜਦੋਂ ਥਾਂ ਪਰ ਥਾਂ ਅਜਿਹੇ ਮਹਾਂਵਾਕ ਕੰਨੀਂ ਪੈਂਦੇ ਹਨ ਅਤੇ ਸੰਸਾਰਕ ਤੇ ਅਧਿਆਤਮ-ਮੰਡਲਾਂ ਵਿਚ ਸਹੀ ਸੇਧ ਦੇਣ ਯੋਗ ਲਾਵਾਂ ਅਤੇ ਅਨੰਦ ਸਾਹਿਬ ਜੀ ਦਾ ਪਾਵਨ ਪਾਠ ਹੁੰਦਾ ਹੈ :

"ਸਭੁ ਗੋਬਿੰਦੁ ਹੈ, ਸਭੁ ਗੋਬਿੰਦੁ ਹੈ, ਗੋਬਿੰਦ ਬਿਨੁ ਨਹੀ ਕੋਈ ॥ "

(ਨਾਮਦੇਵ ਜੀ, ਪੰਨਾ ੪੮੫)

ਇਕੋ ਧਰਮ ਵਾਲਿਆਂ ਦਾ ਆਪਸ 'ਚ ਵਿਆਹ ਹੋਣਾ ਚਾਹੀਦਾ ਹੈ, ਪਰ ਜਾਤਿ-ਪਾਤਿ ਦੇ ਆਧਾਰ 'ਤੇ ਵਿਆਹ ਕਰਨ ਦਾ ਦੁਸ਼ਭਾਵ ਤਿਆਗਣਾ ਉਚਿਤ ਹੈ, ਕਿਉਂਕਿ ਧਰਮ ਜਾਂ ਪੰਥ ਦੀ ਵ੍ਰਿਧੀ ਦਾ ਇਹੋ ਇਕ ਮੁੱਖ ਸਾਧਨ ਹੈ ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਵੋਤਮਤਾ

ਪਹਿਲੇ ਅਧਿਆਵਾਂ ਵਿਚ ਭਾਰਤ ਦੇ ਪ੍ਰਾਚੀਨ ਧਰਮ-ਗ੍ਰੰਥਾਂ ਵਿਚਲੇ ਬਾਮ-ਪੰਥੀ ਵਿਚਾਰਾਂ ਵੱਲ ਕੁਝ ਸੰਕੇਤ ਕੀਤੇ ਗਏ ਹਨ, ਜਿਨ੍ਹਾਂ ਦਾ ਭਾਵ ਇਨ੍ਹਾਂ ਧਰਮ-ਪੁਸਤਕਾਂ ਦੀ ਨਿਰਾਰਥਕਤਾ ਸਿੱਧ ਕਰਨਾ ਵੀ ਸੀ ਤੇ ਇਹ ਦੱਸਣਾ ਵੀ ਕਿ ਜਿਸ ਸਮਾਜ ਦੀਆਂ ਪਥ-ਪ੍ਰਦਰਸ਼ਕ ਅਜਿਹੀਆਂ ਬਾਣੀਆਂ ਹੋਣਗੀਆਂ ਉਹ ਸਮਾਜ ਕੇਵਲ ਪਸ਼ੂ-ਸਮਾਜ ਹੀ ਹੋ ਸਕਦਾ ਹੈ, ਮਾਨਵ-ਸਮਾਜ ਜਾਂ ਦੇਵ-ਸਮਾਜ ਤਾਂ ਬਿਲਕੁਲ ਨਹੀਂ ।

ਇਸ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਵੋਤਮਤਾ ਦਰਸਾਉਣ ਲਈ ਕੁਝ ਸੰਕੇਤ ਦਿੱਤੇ ਜਾਣ ਮੈਂ ਸਮੁੱਚੇ ਰੂਪ 'ਚ ਹੀ ਇਹ ਕਹਿ ਦੇਣਾ ਚਾਹੁੰਦਾ ਹਾਂ ਕਿ ਚਰਚਾ ਹੋ ਚੁੱਕੇ ਦੋਸ਼ਾਂ ਨੂੰ ਇਸ ਮਹਾਨ ਗ੍ਰੰਥ 'ਚ ਕੋਈ ਥਾਂ ਨਹੀਂ ਦਿੱਤੀ ਗਈ । ਸਗੋਂ ਅਜਿਹੇ ਅਕਲਿਆਣਕਾਰੀ ਤੱਤਾਂ ਦੀ ਕਈ ਥਾਂ ਤਿੱਖੀ ਆਲੋਚਨਾ ਨਜ਼ਰੀਂ ਪੈਂਦੀ ਹੈ । ਇਹ ਮਹਾਂ ਕਲਿਆਣਕਾਰੀ ਬਾਣੀ ਹੈ, ਕਿਉਂਕਿ ਇਸ ਦਾ ਸਦਉਪਦੇਸ਼ ਮਨੁੱਖ-ਜਾਤੀ ਦੇ ਕਿਸੇ ਇਕ ਵਰਗ ਲਈ ਨਹੀਂ ਸਗੋਂ ਸਮੂਹ-ਮਾਨਵਤਾ ਲਈ ਹੈ । ਇਸ ਵਿਚ ਕਿਸੇ ਇਕ ਵਰਗ ਦੇ ਹਿੱਤ ਨੂੰ ਮੁੱਖ ਰਖ ਕੇ ਕੋਈ ਕਪਟ ਰੂਪ ਕਰਮ-ਕਾਂਡ ਨਹੀਂ ਮਿਲਦਾ ਸਗੋਂ ਮਨੁੱਖੀ ਜੀਵਨ ਦੀ ਸਫਲ ਪੂਰਨਤਾ ਲਈ ਅਤਿ ਸੁਗਮ ਮਾਰਗ ਦੱਸਿਆ ਗਿਆ ਹੈ :

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥  
ਹਸੰਦਿਆ, ਖੇਲੰਦਿਆ, ਪੈਨੰਦਿਆ,  
ਖਾਵੰਦਿਆ ਵਿਚੇ ਹੋਵੈ ਮੁਕਤਿ ॥

(ਪੰਨਾ ੫੨੨)

ਜੇ ਇਹ ਕਹੀਏ ਕਿ ਇਸ ਇਕ ਨਿੱਕੇ ਜਿਹੇ ਅਧਿਆਇ ਵਿਚ ਇਸ ਵਿਸ਼ਾਲ ਗਿਆਨ-ਸਾਗਰ ਦੀਆਂ ਸਾਰੀਆਂ ਪਰਉਪਕਾਰੀ ਲਹਿਰਾਂ 'ਤੇ ਝਾਤ ਪੁਆਈ ਜਾ ਸਕੇਗੀ, ਇਹ ਵੀ ਅਸੰਭਵ ਹੈ : ਕੇਵਲ ਸੰਖੇਪ ਯਤਨ ਇਹ ਹੈ ਕਿ ਇਸ ਮਹਾਂ ਬਾਣੀ ਦੇ ਤੱਤ ਰੂਪ ਗੁਰੂ ਮੰਤਰ ਜਾਂ ਮੂਲ ਮੰਤਰ ਦੀ ਵਿਆਖਿਆ ਕਰ ਦਿੱਤੀ ਜਾਵੇ ਤੇ ਉਹ ਖਾਮੀਆਂ ਜਿਨ੍ਹਾਂ ਦਾ ਉਲੇਖ ਪੁਰਾਣਾਂ ਤੇ ਸਿਮਰਤੀਆਂ 'ਚ ਹੋਇਆ ਹੈ ਉਨ੍ਹਾਂ ਬਾਰੇ ਗੁਰਮਤਿ ਕੀ ਹੈ , ਦੱਸ ਕੇ ਕੁਝ ਅਜਿਹੀਆਂ ਸ਼ੰਕਾਵਾਂ ਵੀ ਵਿਚਾਰੀਆਂ ਜਾਣ ਜਿਨ੍ਹਾਂ ਬਾਰੇ ਕਈ ਵਿਦਵਾਨ ਪਾਠਕ ਬਹਿਸਾਂ ਕਰਦੇ ਰਹਿੰਦੇ ਹਨ, ਤਾਂ ਜੋ ਇਹ ਚਰਚਾ ਗੁਰੂ-ਆਸ਼ੇ ਨੂੰ ਨਿਖਾਰ ਕੇ ਪਾਠਕਾਂ ਅੱਗੇ ਰੱਖਣ 'ਚ ਸਹਾਈ ਹੋਵੇ ।

## ਗੁਰੂ ਮੰਤਰ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਪਦ ਅਰਥ** — **੧**=ਇਕੱਲਾ, **ਓ**=ਰਖਿਅਕ । **ਸਤਿ ਨਾਮੁ**=ਸੱਚਾ ਯਥਾਰਥ, ਪ੍ਰਮੁਖ, ਪ੍ਰਧਾਨ, ਜਾਂ ਵੱਡਾ ਨਾਉਂ । **ਕਰਤਾ**=ਕਰਨ ਵਾਲਾ ਜਾਂ ਉਤਪੰਨ ਕਰਨ ਵਾਲਾ । **ਪੁਰਖੁ** = ਪੂਰਨ ਜਾਂ ਵਿਆਪਕ । **ਨਿਰਭਉ** = ਭੈ-ਰਹਿਤ ਜਾਂ ਬੇ-ਡਰ । **ਨਿਰਵੈਰੁ**=ਸ਼ਤਰੂ-ਰਹਿਤ ਜਾਂ ਵੈਰ ਤੋਂ ਬਿਨਾਂ । **ਅਕਾਲ ਮੂਰਤਿ** = ਉਹ ਹਸਤੀ ਜਿਸ ਦਾ ਕਾਲ ਜਾਂ ਮਿਰਤੂ ਨਾ ਹੋਵੇ । **ਅਜੂਨੀ**=ਜੂਨਾਂ 'ਚ ਨਾ ਪੈਣ ਵਾਲਾ, ਜਨਮ ਰਹਿਤ ਜਾਂ ਅਜਨਮਾ । **ਸੈਭੰ** = ਸ੍ਵੈ-ਪ੍ਰਕਾਸ਼ ਚੇਤਨ ਰੂਪ ਜਾਂ ਗਿਆਨ ਰੂਪ । **ਗੁਰ**= ਮਹਾਨ ਜਾਂ ਪਰਮ, **ਪ੍ਰਸਾਦਿ**=ਸੁਖ ਰੂਪ ਮੰਗਲ ਰੂਪ ਜਾਂ ਆਨੰਦ ਰੂਪ ।

**ਭਾਵ ਅਰਥ**-ਪ੍ਰਮਾਤਮਾ ਦਾ ਇਕ ੴ (ਓਂਕਾਰ) ਹੀ ਮੁੱਖ ਨਾਉਂ ਹੈ । ਗੁਰੂ ਗ੍ਰੰਥ ਸਾਹਿਬ ਜੀ ਵਿੱਚ ਥਾਂ ਥਾਂ ੴ ਸਤਿਗੁਰ ਪ੍ਰਸਾਦਿ ' ਮੰਤ੍ਰ ਰਾਹੀਂ 'ਓਂਕਾਰ, ਦਾ ਹੀ ਉਚਾਰਣ ਮਿਲਦਾ ਹੈ । ਵੇਦ ਆਦਿ ਧਰਮ ਗ੍ਰੰਥਾਂ ਵਿਚ ਵੀ ' ੴ' ਨੂੰ ਪ੍ਰਭੂ ਦਾ ਪ੍ਰਧਾਨ ਨਾਉਂ ਮੰਨਿਆ ਗਿਆ ਹੈ ।....ਤੇ ਇਹ ਓਂਕਾਰ ਨਾਂ ਵਾਲਾ ਬ੍ਰਹਮ ਸ਼੍ਰਿਸਟੀ ਦਾ ਕਰਤਾ ਹੈ, ਸਦਾ ਪੂਰਨ ਹੈ, ਭੈ-ਵਿਹੀਣ, ਸ਼ੱਤਰੂ-ਰਹਿਤ, ਅਮਰ, ਸਤਿਰੂਪ (ਅਜੂਨੀ) ਗਿਆਨ-ਮਯ ਤੇ ਪਰਮ ਆਨੰਦ ਰੂਪ (ਗੁਰ ਪ੍ਰਸਾਦਿ) ਹੈ ।

**ਵਿਸ਼ੇਸ਼ ਵਿਚਾਰ**- ਇਹ ਮੰਤਰ ਪ੍ਰਭੂ ਦੇ ਨਾਉਂ ਅਤੇ ਸਰੂਪ ਦੇ ਸਿਮਰਨ ਲਈ ਬਣਿਆ ਤਦੇ ਕਿਹਾ ਜਾ ਸਕਦਾ ਹੈ ਜੇ 'ਗੁਰ ਪ੍ਰਸਾਦਿ' ਦਾ ਅਰਥ 'ਪਰਮ ਆਨੰਦ ਸਰੂਪ' ਕੀਤਾ ਜਾਵੇ ਜੇ ਇਸ ਦਾ ਅਰਥ ' ਗੁਰੂ ਦੀ ਕਿਰਪਾ ਨਾਲ ' ਕੀਤਾ ਜਾਵੇ,

ਜਿਵੇਂ ਕਿ ਕੁਝ ਵਿਦਵਾਨ ਕਰਦੇ ਹਨ, ਤਦ ਮੂਲ ਮੰਤਰ ' ਸੈਭੰ ਤੇ ਹੀ ਮੁੱਕ ਜਾਏਗਾ, ਕਿਉਂਕਿ ਇਨ੍ਹਾਂ ਅਰਥਾਂ ਨਾਲ ਪ੍ਰਭੂ ਦਾ ਕੋਈ ਗੁਣ ਆਦਿ ਨਹੀਂ ਦੱਸਿਆ ਗਿਆ ਸਗੋਂ ਸਿਖਸ਼ਾ ਦਿੱਤੀ ਗਈ ਹੈ ਕਿ 'ਸੈਭੰ' ਤੱਕ ਕਿਹਾ ਗਿਆ ਪ੍ਰਭੂ 'ਗੁਰੂ ਦੀ ਕਿਰਪਾ ਨਾਲ' ਮਿਲਦਾ ਜਾਂ ਜਾਣਿਆ ਜਾਂਦਾ ਹੈ । ਸੋ, ਇਹ ਪਦ ਪੜ੍ਹਨ ਦੀ ਕੋਈ ਮਹੱਤਤਾ ਨਹੀਂ ਰਹੇਗੀ, ਬਲਕਿ 'ਜਾਪਕ' ਹੀ ਗੁਰੂ ਬਣ ਬੈਠੇਗਾ ਪਰ, ਮੈਂ ਸਮਝਦਾ ਹਾਂ ਕਿ ੧ਓ ਤੋਂ 'ਗੁਰ ਪ੍ਰਸਾਦਿ'' ਤੱਕ ਕੇਵਲ ਮੰਤਰ ਹੀ ਹੈ ਤੇ ਇਸ ਮੰਤਰ ਨੂੰ ਜਪਣ ਦੀ ਸਿਖਸ਼ਾ ਅੱਗੇ 'ਜਪੁ' ਕਹਿ ਕੇ ਦਿੱਤੀ ਲਗਦੀ ਹੈ ਜੋ ਆਰੰਭ ਹੋਣ ਵਾਲੀ ਬਾਣੀ ਦਾ ਨਾਉ ਜਾਂ ਸਿਰਲੇਖ ਵੀ ਕਿਹਾ ਜਾਂਦਾ ਹੈ । ਇਸ ਲਈ ' ਗੁਰ ਪ੍ਰਸਾਦਿ' ਦਾ ਅਰਥ ਇਥੇ 'ਪਰਮ ਆਨੰਦ ਸਰੂਪ' ਹੀ ਕਰਨਾ ਉਚਿੱਤ ਹੈ ।

## ਗੁਰ ਮੰਤਰ ਦਾ ਸੰਖੇਪ ਰੂਪ

੧ਓ ਸਤਿਗੁਰ ਪ੍ਰਸਾਦਿ ॥

**ਪਦ ਅਰਥ** — ੧ = ਇਕੱਲਾ । ਓ = (ਓਂਕਾਰ) ਰੱਖਿਅਕ । **ਸਤਿ**=ਭੂਤ, ਭਵਿੱਖ ਤੇ ਵਰਤਮਾਨ ਤਿੰਨਾਂ ਕਾਲਾਂ ਵਿਚ ਇਕ ਰਸ ਰਹਿਣ ਵਾਲਾ । **ਗੁਰ** = ਮਹਾਂ ਚੇਤਨ ਜਾਂ ਗਿਆਨ ਪੁੰਜ ਜਾਂ ਅਗਿਆਨ ਨਾਸ਼ਕ । **ਪ੍ਰਸਾਦਿ** = ਸੁਖ ਰੂਪ ਜਾਂ ਆਨੰਦ ਸਰੂਪ ।

**ਭਾਵ ਅਰਥ**—ਓਂਕਾਰ ਨਾਂ ਵਾਲਾ (ਰੱਖਿਅਕ) ਪ੍ਰਭੂ ਇਕ ਹੈ ਤੇ ਉਹ (ਸਤਿ+ਚਿਤ+ਆਨੰਦ) ਸੱਚਦਾਨੰਦ ਸਰੂਪ ਹੈ । ਭਾਵ, ਇਸ ਬੀਜ ਮੰਤਰ ਵਿਚ ਪ੍ਰਭੂ ਦਾ ਨਾਉਂ 'ਓ' ਕਿਹਾ ਗਿਆ ਹੈ ਤੇ ਉਸ ਦਾ ਸਰੂਪ (ਸਤਿ+ਚਿਤ+ਆਨੰਦ) 'ਸਤਿ+ਗੁਰ+ਪ੍ਰਸਾਦਿ' ਨਿਸਚਿਤ ਕੀਤਾ ਗਿਆ ਹੈ ।

**ਵਿਆਖਿਆ**—ਓ (ਓਂਕਾਰ) ਦੀ ਮਹੱਤਤਾ ।

ਇਹ ਪ੍ਰਭੂ ਅਰਥਾਂ ਵਾਲਾ ਪ੍ਰਮੁੱਖ ਅੱਖਰ ਹੈ ਤੇ ਭਾਰਤੀ ਪ੍ਰਾਚੀਨ ਅਧਿਆਤਮ ਗਰੰਥਾਂ ਵਿਚ ਇਸ ਦਾ (ॐ) ਰੂਪ ਮਿਲਦਾ ਹੈ ਭਾਵੇਂ ਇਸ ਦੇ ਉਚਾਰਨ ਤੋਂ ਜਾਪਦਾ ਹੈ ਕਿ ਕਈ ਅੱਖਰਾਂ ਦਾ ਮਿਲ ਕੇ ਬਣਿਆ ਸ਼ਬਦ ਹੈ ਪਰ ਇਹ ਅੱਖਰ ਹੀ ਮੰਨਿਆ ਜਾਂਦਾ ਰਿਹਾ ਹੈ ਤੇ ਗੁਰੂ ਨਾਨਕ ਦੇਵ ਜੀ ਨੇ ਵੀ ਇਸ ਨੂੰ ਇਕ ਅੱਖਰ ਵਾਂਗ ( ਓ ) ਹੀ ਰੱਖਿਆ ਹੈ ਤੇ ਇਸ ਦਾ ਉਚਾਰਣ ਕਈ ਥਾਂ ਸ਼ਬਦ ਰੂਪ ' ਚ ਲਿਖ ਦਿੱਤਾ ਹੈ, ਜਿਵੇਂ 'ਦੱਖਣੀ ਓਅੰਕਾਰ' ਵਿਚ :

ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥
(ਪੰਨਾ ੯੨੯-੩੦)

ਉਪਰੋਕਤ ਪੰਕਤੀਆਂ ਵਿਚ ਗੁਰੂ ਜੀ 'ਓਅੰਕਾਰ' ਨੂੰ ਕੀ ਮੰਨਦੇ ਹਨ, ਚੋਖੀ ਸਪੱਸ਼ਟਤਾ ਹੈ । ਹੁਣ ਕੁਝ ਭਾਰਤੀ ਗ੍ਰੰਥਾਂ ਨੂੰ ਸੁਣੋ :

"ਸਰਵੇ ਵੇਦਾ...੦" ਕਠ ਉਪਨਿਸ਼ਦ,

**ਅਰਥ**—ਸੰਪੂਰਨ ਵੇਦ ਜਿਸ ਨੂੰ ਕਥਦੇ ਹਨ, ਸਾਰੇ ਤਪ ਜਿਸ ਦੀ ਵਿਆਖਿਆ ਹਨ, ਜਿਸ ਦੀ ਪ੍ਰਾਪਤੀ ਲਈ ਬ੍ਰਹਮ-ਚਰਜ ਧਾਰਨ ਕੀਤਾ ਜਾਂਦਾ ਹੈ, ਉਹ ਅੱਖਰ ਮੈਂ ਤੈਨੂੰ ਸੰਖੇਪ ਵਿਚ ਦੱਸਦਾ ਹਾਂ; ਉਹ 'ਓਂਕਾਰ' ਹੈ ।

"ਏਤਦ...੦" ਕਠ ਉਪਨਿਸ਼ਦ,

**ਅਰਥ**—ਇਹੋ ਅੱਖਰ ਓਂਕਾਰ (ॐ) ਸਰਗੁਣ ਬ੍ਰਹਮ ਦਾ ਨਾਂ ਹੈ ਤੇ ਇਹੋ ਨਿਰਗੁਣ ਬ੍ਰਹਮ ਦਾ ਤੇ ਇਸੇ ' ਓ ' ਅੱਖਰ ਨੂੰ ਬੁੱਝ ਕੇ ਜਿਹੜਾ ਕੋਈ ਜਿਹੜੀ ਇੱਛਿ ਕਰਦਾ, ਉਸ ਨੂੰ ਉਹੀ ਫਲ ਮਿਲ ਜਾਂਦਾ ਹੈ ।

"ਏਤਦਾਲੰਬਨੰ...੦" ਕਠ ਉਪਨਿਸ਼ਦ,

**ਅਰਥ**—ਇਸੇ 'ਓਂਕਾਰ' ਦਾ ਆਸਰਾ ਲੈਣਾ ਉੱਤਮ ਹੈ । ਇਹੋ ਆਸਰਾ 'ਪਰ' ਹੈ । ਏਸੇ ਆਸਰੇ ਨੂੰ ਜਾਣਨਹਾਰ ਦੀ ਬ੍ਰਹਮਲੋਕ 'ਚ ਪੂਜਾ ਹੁੰਦੀ ਹੈ ।

"ਏਤਦਵੈ....੦" ਪ੍ਰਸ਼ਨ ਉਪਨਿਸ਼ਦ,

**ਅਰਥ**—ਹੇ ਸਤਿ ਨਾਮੁ ! ਇਹ 'ਓਂਕਾਰ' ਅੱਖਰ ਹੀ ਪਾਰਬ੍ਰਹਮ ਤੇ ਅਪਰਬ੍ਰਹਮ ਰੂਪ ਹੈ ।

"ਓਅੰ ਇਤਿ ਏਤਦਾ....੦" ਮਾਂਡੂਕ ਉਪਨਿਸ਼ਦ,

**ਅਰਥ**—ਇਹ ਸਾਰਾ ਵਿਸ਼ਵ (ਤ੍ਰਿਭਵਨ) ਓਂਕਾਰ ਰੂਪ ਹੀ ਹੈ ।

"ਪ੍ਰਣਵੋ ਧਨੋ....੦", ਮੰਡੂਕ ਉਪਨਿਸ਼ਦ,

**ਅਰਥ**—ਪ੍ਰਣਵ ਅਰਥਾਤ ਓਂਕਾਰ ਰੂਪੀ ਧਨੁਸ਼ ਰਾਹੀਂ ਮਨ ਰੂਪੀ ਵਾਣ ਨੂੰ

ਬ੍ਰਹਮ ਰੂਪੀ ਨਿਸ਼ਾਨੇ 'ਤੇ ਲਾਉਣਾ ਚਾਹੀਦਾ ਹੈ।

"ਓਅੰ ਇਤਿ ਬ੍ਰਹਮ...0" ਤੈਤਰੀਏ ਉਪਨਿਸ਼ਦ,

**ਅਰਥ**—ਓਂਕਾਰ ਹੀ ਬ੍ਰਹਮ ਹੈ।

"ਤਸਯ ਵਾਚਕ ਪ੍ਰਣਾਵਾ.....0" ਯੋਗ ਦਰਸ਼ਨ

**ਅਰਥ**—ਉਸ ਈਸ਼ਵਰ ਦਾ ਨਾਉਂ ਪ੍ਰਣਵ ਅਰਥਾਤ 'ਓਂਕਾਰ' ਹੈ।....ਪ੍ਰਣਾਵ ਦਾ ਅਰਥ ਹੈ ਪ੍ਰਭੂ ਦੇ ਸਾਰੇ ਨਾਵਾਂ ਤੋਂ ਵਧ ਕੇ ਉਸ ਦੀ ਉਸਤਤੀ ਕਰਨ ਵਾਲਾ ਨਾਉਂ। ਸੋ ਓਅੰ (ਓ) ਨੂੰ ਹੀ 'ਪ੍ਰਣਾਵ' ਕਿਹਾ ਜਾਂਦਾ ਹੈ।

ਯੋਗ ਦਰਸ਼ਨ ਦੇ ਵਿਆਸ-ਭਾਸ਼ ਵਿਚ ਆਇਆ ਹੈ ਕਿ ਇਸ ਪ੍ਰਣਵ ਭਾਵ ਓਂਕਾਰ ਦਾ ਈਸ਼੍ਵਰ ਨਾਲ ਸਰਗ ਸਰਗਾਂਤਰਾਂ (ਹਰ ਸ੍ਰਿਸ਼ਟੀ) ਵਿਚ ਰਿਸ਼ਤਾ ਕਾਇਮ ਰਹਿੰਦਾ ਹੈ, ਅਰਥਾਤ ਟੁੱਟਦਾ ਨਹੀਂ।

"ਪ੍ਰਣਾਵਾ : ਸਰਵੇਦੇਸ਼ੂ....0" ਗੀਤਾ੭-੧੮।

ਸਭ ਵੇਦਾਂ 'ਚ ਪ੍ਰਣਵ (ਓ) ਮੇਰਾ ਹੀ ਰੂਪ ਹੈ।

"ਓਅੰ ਇਤਿ ਏਕਾਕਸ਼ਰੰ ਬ੍ਰਹਮ....0" ਗੀਤਾ ੮-੧੩।

"ਓਅੰ' ਅੱਖਰ ਨੂੰ ਬੋਲਦਾ ਤੇ ਬ੍ਰਹਮ ਦਾ ਧਿਆਨ ਕਰਦਾ ਹੋਇਆ ਜਿਹੜਾ ਕੋਈ ਦੇਹ ਤਿਆਗਦਾ ਹੈ ਉਹ ਪਰਮਗਤੀ ਪਾ ਲੈਂਦਾ ਹੈ।

"ਗਿਰਾਮਸਮੀ ਏਕੰ ਅਕਰਸ਼ਮ.....0" ਗੀਤਾ ੧੦-੨੫;

ਬਾਣੀਆਂ 'ਚ ਇੱਕੋ 'ਓਂਕਾਰ' ਮੇਰਾ ਰੂਪ ਹੈ। ਸੋ ਉਪਨਿਸ਼ਦਾਂ, ਯੋਗ ਦਰਸ਼ਨ ਤੇ ਗੀਤਾ ਆਦਿ ਸ਼ਰੁਤੀਆਂ ਵਿਚ ਓ ਨੂੰ ਹੀ ਈਸ਼ਵਰ ਦਾ ਮੁੱਖ ਨਾਉਂ ਮੰਨਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਵੀ 'ਓ' ਤੋਂ ਪਹਿਲਾ '੧' ਅੰਕ ਲਾ ਕੇ ਸਾਰੇ ਨਾਵਾਂ ਤੋਂ ਜ਼ਿਆਦਾ ਮਹੱਤਤਾ ਦਿੱਤੀ ਹੈ ਤੇ ਆਪਣੇ ਮੂਲ ਮੰਤਰ ਤੇ ਬੀਜ ਮੰਤਰ 'ਚ ਵੀ ਇਸੇ ਨੂੰ ਲਿਖਿਆ ਹੈ। ਤੱਤਪਰਜ ਇਹ ਹੈ ਕਿ 'ਸਤਿ ਗੁਰ ਪ੍ਰਸਾਦਿ' ਸਰੂਪ ਬ੍ਰਹਮ ਦਾ (੧) ਇਕ ਓਅੰ ਅਰਥਾਤ ਓਂਕਾਰ ਹੀ ਸਤਿ ਨਾਮੁ ਦਾ ਪ੍ਰਮੁੱਖ ਨਾਉਂ ਹੈ।

**ਬ੍ਰਹਮ ਦਾ ਸਰੂਪ**

ਹੁਣ ਪ੍ਰਭੂ ਦੇ ਸਰੂਪ ਦੀ ਵਿਆਖਿਆ ਕੀਤੀ ਜਾਂਦੀ ਹੈ ਕਿ ਭਾਰਤੀ ਸ਼ਰੁਤੀਕਾਰਾਂ

ਨੇ ਪ੍ਰਭੂ ਦਾ ਕਿਹੜਾ ਸਰੂਪ ਪ੍ਰਮਾਣਿਤ ਮੰਨਿਆ ਹੈ। ਅਸੀਂ ਕਿਹਾ ਹੈ ਕਿ 'ਸਤਿਗੁਰ ਪ੍ਰਸਾਦਿ' ਪ੍ਰਭੂ ਦਾ ਸਰੂਪ ਗੁਰਬਾਣੀ ਵਿਚ ਨਿਸ਼ਚਿਤ ਹੋਇਆ ਹੈ। ਆਓ ਇਸ ਪ੍ਰਸੰਗ ਨੂੰ ਸ਼ਰੁਤੀਆਂ ਵਿੱਚੋਂ ਵਾਚੀਏ :

"ਸਦੇਵ...੦" ਛਾਂਦੋਗ ਉਪਨਿਸ਼ਦ;

**ਅਰਥ**—ਸ੍ਰਿਸ਼ਟੀ ਤੋਂ ਪਹਿਲਾਂ ਕੇਵਲ ਅਦੁੱਤੀ ਸਤਿ ਹੀ ਸੀ।

"ਆਤਮਾ ਵਾ...੦" ਐਤਰੇ ਉਪਨਿਸ਼ਦ;

**ਅਰਥ**—ਸ੍ਰਿਸ਼ਟੀ ਤੋਂ ਪਹਿਲਾਂ ਕੇਵਲ ਇਕ ਆਤਮਾ ਭਾਵ ਚੇਤਨਤਾ ਜਾਂ ਗਿਆਨ ਹੀ ਸੀ।

"ਸਤੰ ਗਿਆਨਮਨੰਤੰ ਬ੍ਰਹਮ....੦" ਤੈਤਰੀਏ ਉਪਨਿਸ਼ਦ;

**ਅਰਥ**—ਪ੍ਰਮਾਤਮਾ ਸਤਿ ਰੂਪ ਹੈ, ਗਿਆਨ ਰੂਪ ਹੈ ਤੇ ਭੇਦ ਰਹਿਤ ਤੇ ਵਿਆਪਕ ਹੈ। "ਆਨੰਦੰ ਬ੍ਰਾਹਮਣੋ ਵਿਦਵਾਨ ...੦" ਤੈਤਰੀਏ ਉਪਨਿਸ਼ਦ;

**ਅਰਥ**-ਬ੍ਰਹਮ ਦੇ ਆਨੰਦ ਸਰੂਪ ਨੂੰ ਜਾਣ ਕੇ ਕਿਸੇ ਦਾ ਭੈ ਨਹੀਂ ਰਹਿੰਦਾ :

"ਗੁਰਮੁਖਿ ਨਾਦੰ, ਗੁਰਮੁਖਿ ਵੇਦੰ,
ਗੁਰਮੁਖਿ ਰਹਿਆ ਸਮਾਈ ॥"
(ਜਪੁ ਜੀ)

**ਪਦ ਅਰਥ**—**ਗੁਰ**- ਪਾਰਬ੍ਰਹਮ। **ਮੁਖਿ-ਮੁਖ** ਅਰਥ। **ਨਾਦੰ** - ਓਂਕਾਰ ਦਾ । **ਗੁਰ**-ਪਾਰਬ੍ਰਹਮ। **ਮੁਖਿ**-ਮੁਖ ਵਿਸ਼ਾ। **ਵੇਦੰ**-ਵੇਦਾਂ ਦਾ। **ਗੁਰ**-ਪਾਰਬ੍ਰਹਮ। **ਮੁਖਿ**-ਮੁਖ ਰੂਪ ਨਾਲ। **ਰਹਿਆ ਸਮਾਈ**-ਹਰ ਥਾਂ ਸਮਾਇਆ ਹੋਇਆ ਜਾਂ ਵਿਆਪਕ ਹੈ।

**ਭਾਵ ਅਰਥ**—ਪਾਰਬ੍ਰਹਮ ਹੀ ਓਂਕਾਰ ਦਾ ਮੁਖ ਅਰਥ ਹੈ, ਪਾਰਬ੍ਰਹਮ ਹੀ ਵੇਦਾਂ ਦਾ ਮੁੱਖ ਵਿਸ਼ਾ ਹੈ ਤੇ ਪਾਰਬ੍ਰਹਮ ਹੀ ਮੁਖ ਰੂਪ ਨਾਲ ਹਰ ਥਾਂ ਸਮਾਇਆ ਹੋਇਆ ਹੈ ਜਾਂ ਵਿਆਪਕ ਹੈ...। ਇਥੇ ਪ੍ਰਭ ਨੂੰ ਗਿਆਨ ਰੂਪ ਕਰਕੇ ਵਿਆਪਕ ਮੰਨਿਆ ਗਿਆ ਹੈ। ਇਸੇ ਤਰ੍ਹਾਂ ਵੇਦਾਂ 'ਚ ਬ੍ਰਹਮ ਦਾ ਸਰੂਪ ਕਿਤੇ ਸਤਿ, ਕਿਤੇ ਚਿਤ (ਗਿਆਨ) ਤੇ ਕਿਤੇ ਆਨੰਦ ਨਿਸਚਿਤ ਕੀਤਾ ਮਿਲਦਾ ਹੈ, ਪਰ ਸਮੂਹਿਕ ਰੂਪ 'ਚ ਸਤਿ+ਚਿਤ+ਆਨੰਦ (ਸੱਚਦਾਨੰਦ) ਕਿਤੇ ਵੀ ਨਹੀਂ ਦੇਖਣ 'ਚ ਆਇਆ, ਪਰ ਗੁਰੂ ਵਰ ਨਾਨਕ ਜੀ ਨੇ ਇਸ ਪੂਰੇ ਸਰੂਪ ਨੂੰ ਆਪਣੇ ਬੀਜ ਮੰਤਰ

'ਚ 'ਸਤਿ ਗੁਰ ਪ੍ਰਸਾਦਿ' ਕਹਿ ਕੇ ਬੰਨ੍ਹ ਦਿੱਤਾ ਹੈ ਤੇ ਨਾਲ ਹੀ ਇਸ ਸਰੂਪ ਦਾ ਸਰਵੋਤਮ ਨਾਉਂ 'ਓਂਕਾਰ' ਵੀ ਜੋੜ ਦਿੱਤਾ ਹੈ ।

**ਵਿਸ਼ੇਸ਼ ਵਿਚਾਰ**

'ਪ੍ਰਸਾਦਿ' ਦੇ ਅਰਥ ਕਈ ਵਿਦਵਾਨਾਂ ਨੇ 'ਕਿਰਪਾ ਨਾਲ' ਕੀਤੇ ਹਨ ਤੇ ਗੁਰਬਾਣੀ ਦੀਆਂ ਕਈ ਤੁਕਾਂ ਵਿਚ ਢੁਕਵੇਂ ਵੀ ਹਨ, ਪਰ ਇਹ ਮੰਤਰ ਵਿਚ 'ਆਨੰਦ ਰੂਪ' ਹੀ ਕਰਨੇ ਉਚਿਤ ਹਨ, ਕਿਉਂਕਿ ਜੇ 'ਸਤਿਗੁਰ ਪ੍ਰਸਾਦਿ ' ਦਾ ਅਰਥ 'ਸੱਚੇ ਗੁਰੂ ਦੀ ਕਿਰਪਾ ਨਾਲ' ਕਰਾਂਗੇ ਤਾਂ ਮੰਤਰ....ਕੇਵਲ '੧ਓ' ਰਹਿ ਜਾਏਗਾ ਜਿਸ ਵਿਚ 'ਓ ' ਦਾ ਨਾਂ ਹੀ ਆਏਗਾ ਤੇ ਸਰੂਪ ਬਿਲਕੁਲ ਨਹੀਂ ।

**ਨੋਟ** — 'ਪ੍ਰਸਾਦ' ਸ਼ਬਦ ਦਾ ਅਰਥ ਧਰਮ ਸ਼ਾਸਤਰਾਂ 'ਚ ਕਈ ਥਾਂ 'ਸੁਖ ਰੂਪ ਜਾਂ ਆਨੰਦ ਰੂਪ' ਆ ਚੁੱਕਿਆ ਹੈ , ਜਿਵੇਂ :

"ਰਾਗ ਦ੍ਵੈਸ਼ ਵਿਯੁਕਤੈ ਸਤੁ....੦" (ਗੀਤਾ ੨-੬੪)

**ਅਰਥ**—ਰਾਗ ਦ੍ਵੈਸ਼ ਤੋਂ ਬਿਨਾਂ, ਇੰਦਰੀਆਂ ਤੇ ਮਨ ਨੂੰ ਕਾਬੂ ਵਿਚ ਕਰ ਕੇ ਵਿਸ਼ੇ ਭੋਗਣ ਵਾਲਾ ਪ੍ਰਸਾਦਿ ਭਾਵ ਆਨੰਦ ਨੂੰ ਪ੍ਰਾਪਤ ਹੁੰਦਾ ਹੈ ।

"ਪ੍ਰਸਾਦੇ ਸਰਵ ਦੁਖਾਨਾਂ.....੦" (ਗੀਤਾ ੨-੬੫)

ਪ੍ਰਸਾਦ ਜਾਂ ਸੁਖ ਪ੍ਰਾਪਤ ਹੋਣ ਪਿੱਛੋਂ ਜੀਵ ਦੇ ਸਾਰੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ ਤੇ ਇਸ ਤਰ੍ਹਾਂ ਪ੍ਰਸੰਨ ਚਿੱਤ ਵਾਲੇ ਦੀ ਬੁੱਧੀ ਛੇਤੀ ਹੀ ਸੁਗਮਤਾ ਨਾਲ ਪ੍ਰਭੂ ਵਿੱਚ ਟਿਕ ਜਾਂਦੀ ਹੈ । ਸੋ ਇਹਨਾਂ ਸ਼ਲੋਕਾਂ ਵਿਚ, 'ਪ੍ਰਸਾਦਿ' ਦਾ ਅਰਥ ਪ੍ਰਸੰਨ ਹੀ ਮੰਨਿਆ ਗਿਆ ਹੈ ਤੇ ਪ੍ਰਸਾਦਿ, ਪ੍ਰਸੰਨਤਾ ਸੁਖ ਜਾਂ ਆਨੰਦ ਆਦਿ ਸ਼ਬਦ ਪਰਿਆਇਵਾਚੀ (ਸਮਾਨ ਅਰਥਕ) ਹੀ ਹਨ । ਉਂਜ ਤਾਂ —

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਹੀ ਗੁਰਬਾਣੀ ਦਾ ਬੀਜ ਮੰਤਰ ਹੈ ਕਿਉਂਕਿ ਗੁਰੂ ਗ੍ਰੰਥ ਸਾਹਿਬ ਦਾ ਆਰੰਭ ਇਸੇ ਮੰਤਰ ਨਾਲ ਕੀਤਾ ਗਿਆ ਤੇ ਸਾਰੀ ਬਾਣੀ ਵਿਚ ੩੩ ਵਾਰ ਆਇਆ ਹੈ । ਪਰ, ਇਸ ਦਾ ਹੋਰ ਸੰਖੇਪ ਰੂਪ 'ੴ ਸਤਿਗੁਰ ਪ੍ਰਸਾਦਿ' ਵੀ ਗੁਰੂ ਜੀ ਨੇ ਕਰ ਦਿੱਤਾ ਹੈ ਤੇ ਇਹ ਸਮੁੱਚੀ ਗੁਰਬਾਣੀ ਵਿਚ ੫੨੩ ਵਾਰ ਆਇਆ ਹੈ ।

**ਨੋਟ**—ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ-ਮੰਤਰ ਦੇ ਇਹ ਰੂਪ ਵੀ ਆਏ ਹਨ :

੧. ੧ੴ — ੧ ਵਾਰ

੨. ੧ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ—੯ ਵਾਰ

੩. ੧ੴ ਸਤਿ ਨਾਮੁ ਗੁਰ ਪ੍ਰਸਾਦਿ—੨ ਵਾਰ

ਮੈਂ '੧ੴ ਸਤਿਗੁਰ ਪ੍ਰਸਾਦਿ' ਨੂੰ ਪੂਰਨ ਬੀਜ ਮੰਤਰ ਮੰਨਦਾ ਹਾਂ।....ਸੰਸਾਰ ਭਰ ਵਿਚ ਹਰ ਵਸਤੂ ਦਾ ਨਾਂ ਤੇ ਰੂਪ ਦੋਵੇਂ ਵੱਖ-ਵੱਖ ਹੁੰਦੇ ਹਨ। ਇਹਨਾਂ 'ਚੋਂ ਰੂਪ ਤਾਂ ਇਕੋ ਰਹਿੰਦਾ ਹੈ, ਭਾਵ ਬਦਲਦਾ ਨਹੀਂ ਪਰ ਨਾਉਂ, ਜਾਤੀ, ਗੁਣ, ਕਿਰਿਆ ਤੇ ਸਬੰਧ ਕਰਕੇ ਅਨੇਕ ਹੋ ਜਾਂਦੇ ਹਨ, ਜਿਵੇਂ :

ਮਨੁੱਖ — ਜਾਤੀ ਨਾਉਂ ਹੈ।

ਗਿਆਨੀ, ਮਾਨੀ-ਗੁਣ ਨਾਉਂ ਹਨ।

ਪਾਚਕ, ਪਾਠਕ — ਕਿਰਿਆ ਜਾਂ ਕਰਮ ਨਾਉਂ ਹਨ।

ਪਿਤਾ, ਪੁੱਤਰ — ਸੰਬੰਧ ਨਾਉਂ ਹਨ।

ਇਹ ਨਾਉਂ ਇਕ ਦੂਜੇ ਤੋਂ ਵੱਖਰੇ ਹਨ, ਪਰ ਇਨ੍ਹਾਂ ਸਾਰੇ ਨਾਵਾਂ ਵਿੱਚ ਮਨੁੱਖ ਰੂਪ ਤਾਂ ਇਕੋ ਰਹਿੰਦਾ ਹੈ। ਐਨ ਇਸੇ ਤਰ੍ਹਾਂ 'ਸਤਿਗੁਰ ਪ੍ਰਸਾਦਿ' ਇਕ ਸਰੂਪ ਹੈ ਤੇ ਓਅੰ, ਆਤਮਾ ਪ੍ਰਮਾਤਮਾ, ਬ੍ਰਹਮ, ਈਸ਼੍ਵਰ, ਪ੍ਰਮੇਸ਼੍ਵਰ ਆਦਿਕ ਇਸ ਦੇ ਅਨੇਕਾਂ ਵੈਦਿਕ ਨਾਂ ਹਨ; ਰਾਮ, ਹਰਿ, ਗੋਬਿੰਦ, ਮਾਧਵ, ਮਧੂਸੂਦਨ ਤੇ ਮੁਰਾਰੀ ਆਦਿ ਪ੍ਰਾਕਿਰਤਕ ਜਾਂ ਪੌਰਾਣਿਕ ਨਾਂ ਹਨ। ਇਹ ਸਾਰੇ ਹੀ ਨਾਉਂ ਇਕ ਦੂਜੇ ਵਿਚ ਵਿਆਪਕ ਨਹੀਂ, ਪਰ 'ਸਤਿਗੁਰ ਪ੍ਰਸਾਦਿ' ਵਾਲਾ ਰੂਪ ਸਾਰੇ ਨਾਵਾਂ ਵਿੱਚ ਇਕੋ ਹੈ। ਇਸ ਤਰ੍ਹਾਂ 'ਸਤਿਗੁਰ ਪ੍ਰਸਾਦਿ' ਸਰੂਪ ਬ੍ਰਹਮ ਦੇ ਅਸੰਖਾਂ ਨਾਂ ਹਨ। ਕੋਈ ਵੀ ਮਨੁੱਖ 'ਸਤਿਗੁਰ ਪ੍ਰਸਾਦਿ' ਸਰੂਪ ਦੇ ਸਾਰੇ ਨਾਵਾਂ ਦਾ ਸਿਮਰਨ ਨਹੀਂ ਕਰ ਸਕਦਾ, ਇਸੇ ਲਈ ਉਹ ਕਿਸੇ ਯੋਗ ਵਿਅਕਤੀ ਦੀ ਸਹਾਇਤਾ ਕਿਰਪਾ ਨਾਲ 'ਸਤਿਗੁਰ ਪ੍ਰਸਾਦਿ' ਦੇ ਅਸੰਖ ਨਾਵਾਂ 'ਚੋਂ ਕਿਸੇ ਇਕ ਨੂੰ ਚੁਣ ਲੈਂਦਾ ਹੈ ਤੇ ਉਸੇ ਨਾਂ 'ਤੇ ਦ੍ਰਿੜ੍ਹ ਭਾਵਨਾ ਕਰਕੇ ਸੁਖ-ਸ਼ਾਂਤੀ ਪ੍ਰਾਪਤ ਕਰ ਲੈਂਦਾ ਹੈ, ਪਰ ਗੁਰਦੇਵ ਜੀ ਨੇ ਤਾਂ ਸਾਰੇ ਮੰਤਰਾਂ 'ਚੋਂ '੧ੴ ਸਤਿਗੁਰ ਪ੍ਰਸਾਦਿ' ਨੂੰ ਹੀ ਸਰਵੋਤਮ ਮੰਨਿਆ ਹੈ ਕਿਉਂਕਿ ਇਸ ਵਿਚ ਨਾਮ ਤੇ ਨਾਮੀ (ਨਾਮ ਵਾਲਾ) ਦੋਵੇਂ ਇਕੱਠੇ ਹੋ ਗਏ ਹਨ, ਸੋ ਜਾਪਕਾਂ ਨੂੰ ਏਸੇ ਮਹਾਂ-ਮੰਤਰ ਦਾ ਸਿਮਰਨ ਕਰਨਾ ਚਾਹੀਦਾ ਹੈ। ਇਹੋ ਗੁਰਮੰਤਰ ਹੈ ।

ਅਜਿਹਾ ਸਰਵੋਤਮ ਮੰਤਰ ਗੁਰਬਾਣੀ ਤੋਂ ਬਿਨਾਂ ਹੋਰ ਕਿਸੇ ਗ੍ਰੰਥ ਵਿੱਚ ਨਹੀਂ ਮਿਲਦਾ ।

**ਗੁਰਮੰਤਰ ਦੇ ਅਧਿਕਾਰੀ**

ਪਾਂਡਵਾਂ ਦੇ ਰਾਜ ਪਿੱਛੋਂ ਜਦੋਂ ਜਗਨ ਨਾਥ ਆਦਿ ਮੰਦਰਾਂ ਦੀ ਕੁ-ਰਚਨਾ ਕੀਤੀ ਗਈ ਤਾਂ ਉਸੇ ਅਸੁਰ-ਬ੍ਰਾਹਮਣੀ ਯੁਗ ਅੰਦਰ ਜਿਥੇ ਧਰਮ ਪੁਸਤਕਾਂ ਵਿਚ ਸੁਆਰਥੀ ਦਾਨ ਵਿਧਾਨ, ਪਸ਼ੂ ਬਲੀ ਆਦਿ ਹਿੰਸਾ, ਇਸਤਰੀ ਦਾ ਤ੍ਰਿਸਕਾਰ ਤੇ ਜਨਮ ਦੇ ਅਧਾਰ 'ਤੇ ਵੀ ਜਿਥੇ ਮਨੁੱਖ ਨੂੰ ਉੱਚਾ ਨੀਵਾਂ ਮੰਨ ਲੈਣ ਦੇ ਮਨ-ਘੜਤ ਲੇਖ ਲਿਖੇ ਗਏ ਉਥੇ ਪ੍ਰਭੂ ਦੇ 'ੴ' ਆਦਿ ਗੁਰਮੰਤਰਾਂ ਨੂੰ ਜਪਣ ਦਾ ਅਧਿਕਾਰ ਕੇਵਲ ਬ੍ਰਾਹਮਣ ਸੰਨਿਆਸੀ ਨੂੰ ਹੀ ਦਿੱਤਾ । ਗ੍ਰਹਿਸਤੀ-ਬ੍ਰਾਹਮਣ ਕਸ਼ੱਤਰੀ ਤੇ ਵੈਸ਼ ਨੂੰ ਮੰਤਰ ਦੇ ਨਾਲ 'ਓਅੰ' ਜਪਣ ਦਾ ਵਿਧਾਨ ਰਚਿਆ ਗਿਆ, ਪਰ ਸ਼ੂਦਰ ਤੇ ਔਰਤ ਨੂੰ ਤਾਂ ਮੰਤਰ ਦੇ ਨਾਲ ਵੀ 'ਓਅੰ' ਕਹਿ ਸਕਣ ਤਕ ਦੀ ਮਨਾਹੀ ਕੀਤੀ ਗਈ (ਸ਼ੂਦਰ ਤੇ ਔਰਤ ਨਾਲ ਧੱਕੇ ਦਾ ਵਿਸਥਾਰ ਪਹਿਲਾਂ ਆ ਚੁੱਕਿਆ ਹੈ)........ਪਰ ਗੁਰੂ ਨਾਨਕ ਜੀ ਨੇ ਜਪੁ ਜੀ ਵਿਚ ਹੋਕਾ ਦਿੱਤਾ :

ਪੰਚ ਪਰਵਾਣ, ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥
ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥੧੬॥
(ਜਪੁ ਜੀ ਸਾਹਿਬ)

**ਪਦ ਅਰਥ**—ਪੰਚ=ਪੰਜੇ ਜਾਤੀਆਂ ਭਾਵ ਬ੍ਰਾਹਮਣ, ਕਸ਼ੱਤਰੀ, ਵੈਸ਼ ਸ਼ੂਦਰ ਤੇ ਅਨਤਿਅਜ਼ । ਅਸਲ ਵਿਚ ਸ਼ੂਦਰ ਤੇ ਅਨਤਿਅਜ਼ ਚੌਥੇ ਵਰਣ ਦੇ ਹੀ ਦੋ ਮੁੱਖ ਅੰਗ ਮੰਨੇ ਜਾਂਦੇ ਸਨ । ਸ਼ੂਦਰਾਂ ਵਿਚ ਉੱਚ-ਕੋਟੀ ਦੇ ਸ਼ੂਦਰ, ਜਿਵੇਂ — ਨਾਈ, ਛੀਂਬੇ ਤੇ ਘੁਮਿਆਰ ਆਦਿ, ਪਰ ਅਨਤਿਅਜ਼ਾਂ ਵਿਚ ਨੀਚ-ਕੋਟੀ, ਜਿਵੇਂ ਭੰਗੀ, ਚਮਾਰ, ਕਸਾਈ, ਕਲਾਲ (ਸ਼ਰਾਬ ਕੱਢਣ ਵਾਲੇ), ਗਣਿਕਾ ਤੇ ਨਟ ਆਦਿ ਸ਼ਾਮਲ ਸਨ । ਇਹ ਅਨਤਿਅਜ ਅਤਿ ਦਲਿਆ ਤੇ ਮਿੱਧਿਆ ਹੋਇਆ ਵਰਗ ਸਨ । ਅੱਜ-ਕੱਲ੍ਹ ਦੀ ਪਰਿਭਾਸ਼ਾ ਅਨੁਸਾਰ ਪਛੜੀਆਂ ਸ਼ਰੇਣੀਆਂ (Backward Classes) ਸ਼ੂਦਰਾਂ ਲਈ ਤੇ ਅਨੁਸੂਚਿਤ ਜਾਤੀਆਂ ਤੇ ਕਬੀਲੇ (Scheduled Classes and Tribes) ਅਨਤਿਅਜ਼ਾਂ ਲਈ ਵਰਤੇ ਜਾਂਦੇ ਹਨ । ਪਰਵਾਣ=ਪਰਮਾਣ ਸਿੱਧ ਹਨ, ਪੰਚ=ਪੰਜੇ, ਪਰਧਾਨੁ=ਪ੍ਰਧਾਨ ਹਨ ਭਾਵ ਇਨ੍ਹਾਂ 'ਚ ਕੋਈ ਬੜਾ ਛੋਟਾ ਨਹੀਂ । ਪੰਚੇ =ਇਹ ਪੰਜੇ, ਪਾਵਹਿ ਦਰਗਹਿ ਮਾਨੁ=ਪਰਮਾਤਮਾ ਦੇ ਦਰਬਾਰ ਵਿਚ ਸਤਿਕਾਰੇ ਜਾਂਦੇ ਹਨ । ਪੰਚੇ ਸੋਹਹਿ ਦਰਿ ਰਾਜਾਨੁ=ਇਹ ਪੰਜੇ ਰਾਜ-ਦਰਬਾਰਾਂ ਵਿਚ ਸ਼ੋਭਾ ਪਾਉਂਦੇ ਹਨ । 'ਪੰਚਾ ਕਾ ਗੁਰੁ ਏਕੁ ਧਿਆਨੁ'=ਤੇ ਇਨ੍ਹਾਂ ਪੰਜਾਂ ਦੇ ਧਿਆਨ

ਕਰਨ ਲਈ ਗੁਰੂ ਭਾਵ ਪਰਮੇਸ਼੍ਵਰ ਵੀ ਇਕੋ ਹੈ ।

ਭਾਵ ਅਰਥ-ਜਪੁ ਜੀ ਵਿਚ ਮੰਤਰ ਤੋਂ ਪਹਿਲਾਂ ਸੁਣਨ, ਮੰਨਨ ਤੇ ਨਿਧਿਆਸਨ ਦਾ ਫਲ ਦਸਦੇ ਆਏ ਹਨ ਤੇ ਇਸ ਪਉੜੀ ਵਿਚ ਪ੍ਰਭੂ ਦਾ ਨਾਉਂ ਸੁਣਨ, ਮੰਨਣ ਤੇ ਨਿਧਿਆਸਨ ਕਰਨ ਦਾ ਅਧਿਕਾਰ ਦਸਦੇ ਹੋਏ ਕਹਿ ਦਿੰਦੇ ਹਨ ਕਿ ਪੰਜਾਂ ਵਰਨਾਂ 'ਚ ਕੋਈ ਛੋਟਾ ਵੱਡਾ ਨਹੀਂ ਤੇ ਪ੍ਰਭੂ-ਚਿੰਤਨ ਕਰਨ ਤੇ ਉਸ ਨੂੰ ਪ੍ਰਾਪਤ ਕਰਨ ਦਾ ਅਧਿਕਾਰ ਸਭ ਨੂੰ ਸਮਾਨ ਹੈ । ਪੰਜਵੇਂ ਗੁਰੂ ਨਾਨਕ 'ਸੁਖਮਨੀ' ਵਿਚ ਵੀ ਫੁਰਮਾਉਂਦੇ ਹਨ :

ਬੀਜ ਮੰਤ੍ਰ ਸਰਬ ਕੋ ਗਿਆਨੁ ॥
ਚਹੁ ਵਰਨਾ ਮਹਿ ਜਪੈ ਕੋਊ ਨਾਮੁ ॥(ਪੰਨਾ ੨੭੪)

ਇਥੇ ਸ਼ੂਦਰ ਤੇ ਅਨਤਿਅਜ ਦਾ ਇਕੋ ਵਰਣ ਮੰਨ ਲਿਆ ਗਿਆ ਹੈ ਤੇ'ੴ ਸਤਿਗੁਰ ਪ੍ਰਸਾਦਿ ॥' 'ਆਦਿ' 'ਬੀਜ ਮੰਤਰ' ਜਾਂ 'ੴ' ਆਦਿ ਨਾਮੁ ਜਪਣ ਦੀ ਖੁੱਲ੍ਹ ਸਭ ਨੂੰ ਦਿੱਤੀ ਗਈ ਹੈ । ਲਿੰਗ ਜਾਂ ਜਾਤਿ-ਪਾਤਿ ਦੇ ਅਧਾਰ 'ਤੇ ਕੋਈ ਪੱਖਪਾਤ ਨਹੀਂ ਕੀਤੀ । ਸਗੋਂ ਉਸ ਗੁਰੂ ਦੀ ਮਹਿਮਾ ਪੰਜਵੇਂ ਪਾਤਸ਼ਾਹ ਨੇ 'ਸੁਖਮਨੀ', 'ਚ ਆਪਣੇ ਮੁਖਾਰਬਿੰਦ ਤੋਂ ਕੀਤੀ ਹੈ ਜਿਹੜਾ ਮਨੁੱਖ-ਮਾਤਰ ਨੂੰ ਵਿਦਿਆ, ਗਿਆਨ ਭਾਵ ਗੁਰਮੰਤਰ ਦਾ ਉਪਦੇਸ਼ ਦਿੰਦਾ ਹੈ :

ਚਹੁ ਵਰਨਾ ਕਉ ਦੇ ਉਪਦੇਸੁ ॥
ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ ॥(ਪੰਨਾ ੨੭੪)

## ਜਾਤਿ-ਪਾਤਿ ਜਾਂ ਊਚ-ਨੀਚ

ਜਾਤਿ-ਪਾਤਿ ਦੇ ਥੋਥੇ ਵਿਚਾਰ ਨੂੰ ਗੁਰਬਾਣੀ ਨੇ ਕਰੜੀ ਸੱਟ ਮਾਰੀ ਤੇ ਇਸ ਤਰ੍ਹਾਂ ਨਾਲ ਮਾਨਵ-ਜਾਤੀ ਦੇ ਇਕ ਭਾਗ ਉੱਤੇ ਹੋ ਰਹੇ ਅੰਨ੍ਹੇ ਜ਼ੁਲਮ ਨੂੰ ਠੱਲ੍ਹ ਪਾਉਣ ਦਾ ਯਤਨ ਕੀਤਾ । ਗੁਰਦੇਵ ਨਾਨਕ ਨੇ ਆਪਣੇ ਆਪ ਨੂੰ ਨੀਵੇਂ ਵਰਗਾਂ ਦਾ ਹਮਸਾਇਆ ਤੇ ਹਮਸਫ਼ਰ ਦੱਸਿਆ :

ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ ॥

(ਸਿਰੀਰਾਗੁ ਮਹਲਾ ੧, ਪੰਨਾ ੧੫)

ਤੇ ਜਾਤਿ-ਪਾਤਿ ਨੂੰ ਜਨਮ ਦੇ ਅਧਾਰ 'ਤੇ ਨਾ ਮੰਨ ਕੇ ਚੰਗੇ ਤੇ ਮਾੜੇ ਕੰਮਾਂ ਦੇ ਅਧਾਰ 'ਤੇ ਮੰਨਣ ਦਾ ਸੰਕੇਤ ਕੀਤਾ :

ਜਾਤਿ ਜਨਮੁ ਨਹ ਪੂਛੀਐ, ਸਚ ਘਰੁ ਲੇਹੁ ਬਤਾਇ ॥
ਸਾ ਜਾਤਿ ਸਾ ਪਤਿ ਹੈ, ਜੇਹੇ ਕਰਮ ਕਮਾਇ ॥

(ਪ੍ਰਭਾਤੀ ਮਹਲਾ ੧, ਪੰਨਾ ੧੩੩੦)

ਕਬੀਰ ਜੀ ਨੇ ਕਿਹਾ :

ਜਾਤਿ ਪਾਤਿ ਪੂਛੈ ਨਹੀ ਕੋਈ
ਹਰਿ ਕਉ ਭਜੇ ਸੋ ਹਰਿ ਕਾ ਹੋਈ

ਤੇ ਹੰਕਾਰੀ ਬ੍ਰਾਹਮਣਾਂ ਤੋਂ ਪੁੱਛਿਆ:

ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
ਹਮ ਕਤ ਲੋਹੂ ਤੁਮ ਕਤ ਦੂਧ ॥ ੩ ॥ (ਪੰਨਾ ੩੨੪)

## ਇਸਤ੍ਰੀ ਜਾਤੀ ਦੀ ਰੱਖਿਆ –

ਜਿਵੇਂ ਗੁਰੂ ਗ੍ਰੰਥ ਸਾਹਿਬ ਜੀ ਨੇ ਨੀਵੀਆਂ ਜਾਤਾਂ ਨਾਲ ਧਰਮ-ਗ੍ਰੰਥਾਂ ਰਾਹੀਂ ਕੀਤਾ ਜਾ ਰਿਹਾ ਅਨਿਆਂ ਰੋਕਿਆ ਇਵੇਂ ਹੀ ਇਸਤਰੀ ਜਾਤੀ ਦੇ ਹੱਕ 'ਚ ਵੀ ਆਵਾਜ਼ ਉਠਾਈ । ਇਥੇ ਪਤੀ ਨੂੰ ਪਰਮੇਸ਼ਰ ਤੇ ਔਰਤ ਨੂੰ ਖਰੀਦੀ ਹੋਈ ਦਾਸੀ ਜਾਂ ਭੇਡ-ਬੱਕਰੀ ਨਹੀਂ ਦੱਸਿਆ ਗਿਆ, ਸਗੋਂ ਸਾਰੇ ਕਾਰਜਾਂ 'ਚ ਸਮਾਨ ਹਿੱਸਾ ਲੈਣ ਵਾਲੀ ਵਿਅਕਤੀ ਮੰਨਿਆ ਹੈ । ਸਿਮਰਤੀਆਂ ਵਾਲਾ ਕੁਟਿਲ ਵਿਧਾਨ ਜੋ ਇਸਤ੍ਰੀ ਦੀ ਨਿੰਦਾ ਕਰਦਾ ਤੇ ਉਸਨੂੰ ਕੈਦੀਆਂ ਵਾਂਗ ਜੀਵਨ ਬਿਤਾਉਣ ਲਈ ਮਜਬੂਰ ਕਰਦਾ ਸੀ, ਟੇਢੇ ਢੰਗ ਨਾਲ ਗੁਰੂ-ਵਾਕਾਂ ਰਾਹੀਂ ਹਲੂਣਿਆ ਗਿਆ । ਗੁਰੂ ਨਾਨਕ ਦੇਵ ਜੀ ਨੇ ਇਹ ਦੱਸ ਕੇ ਕਿ 'ਜਦੋਂ ਸਾਰੀ ਮਾਨਵ-ਜਾਤੀ ਔਰਤ ਤੋਂ ਜਨਮ ਲੈਂਦੀ ਹੈ ਤੇ ਜੀਵਨ-ਗੱਡੀ ਤੋਰਨ ਲਈ ਔਰਤ ਦੀ ਲੋੜ ਅਥਾਹ ਹੈ', ਪੁੱਛਿਆ ਕਿ ਫੇਰ ਔਰਤ ਨੂੰ ਮੰਦਾ ਕਿਉਂ ਕਿਹਾ ਜਾਂਦਾ ਹੈ ?

ਭੰਡਿ ਜੰਮੀਐ, ਭੰਡਿ ਨਿੰਮੀਐ, ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ , ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ ॥

(ਆਸਾ ਦੀ ਵਾਰ, ਪੰਨਾ ੪੭੩)

## ਬਾਹਰੀ ਚਿੰਨ੍ਹਾਂ ਤੇ ਕਰਮ-ਕਾਂਡ ਦਾ ਵਿਰੋਧ

ਮਨੁੱਖ ਦੇ ਜੀਵਨ ਵਿੱਚੋਂ ਜਦ ਧਰਮ ਮੁੱਕ ਜਾਂਦਾ ਹੈ ਤਾਂ ਉਹ ਕੇਵਲ ਪਸ਼ੂ ਹੀ ਰਹਿ ਜਾਂਦਾ ਹੈ; ਧਰਮ ਵਿਵਹਾਰ ਦੀ ਕਿਰਿਆ ਨਾ ਬਣ, ਕੇਵਲ ਬਾਹਰੀ ਚਿੰਨ੍ਹਾਂ 'ਚ ਸਿਮਟ ਜਾਂਦਾ ਹੈ ਤੇ ਮਹਾਤਮਾ-ਜਨ ਇਸ ਫੋਕੇ ਜੀਵਨ ਨੂੰ ਕਦੇ ਯਥਾਰਥ ਨਹੀਂ ਕਹਿ ਸਕਦੇ :

ਕਰਤੂਤਿ ਪਸੂ ਕੀ ਮਾਨਸ ਜਾਤਿ ॥
ਲੋਕ ਪਚਾਰਾ ਕਰੈ ਦਿਨੁ ਰਾਤਿ ॥ (ਸੁਖਮਨੀ ਸਾਹਿਬ, ਪੰਨਾ ੨੬੭)

ਪੁਰਾਣਾਂ ਤੇ ਸਿਮਰਤੀ ਆਦਿ ਗ੍ਰੰਥਾਂ ਵਿਚ ਦੱਸੇ ਧਾਰਮਿਕ ਚਿੰਨ੍ਹਾਂ ਤੇ ਕਰਮ-ਕਾਂਡਾਂ ਦਾ ਗੁਰੂ ਗ੍ਰੰਥ ਸਾਹਿਬ ਵਿਚ ਉੱਕਾ ਹੀ ਆਦਰ ਨਹੀਂ ਕੀਤਾ ਗਿਆ, ਸਗੋਂ ਇਨ੍ਹਾਂ ਦੀ ਤਿੱਖੀ ਆਲੋਚਨਾ ਹੋਈ ਹੈ, ਕਿਉਂਕਿ ਬਾਹਰੀ ਚਿੰਨ੍ਹ ਨਿਰਾਰਥਕ ਹਨ, ਜੇ ਮਨ ਨੇ ਸਦਾਚਾਰ ਨਹੀਂ ਸਿੱਖਿਆ। ਕਰਮ-ਕਾਂਡੀ ਬ੍ਰਾਹਮਣਾਂ ਬਾਰੇ ਸੁਣੋ :

ਪੜਿ ਪੁਸਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥
ਮੁਖਿ ਝੂਠ ਬਿਭੂਖਣ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥
ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥

(ਆਸਾ ਦੀ ਵਾਰ, ਪੰਨਾ ੪੭੦)

**ਅਰਥ**—(ਪੰਡਤ) ਵੇਦ ਆਦਿ ਧਾਰਮਿਕ ਪੁਸਤਕਾਂ ਪੜ੍ਹ ਕੇ ਸੰਧਿਆ ਕਰਦਾ ਤੇ ਉਸ ਦੀ ਚਰਚਾ ਕਰਦਾ ਹੈ। ਪੱਥਰ ਪੂਜਦਾ ਤੇ ਬਗਲੇ ਵਾਂਗ ਸਮਾਧੀ ਲਾਉਂਦਾ ਹੈ। ਮੂੰਹੋਂ ਝੂਠ ਨੂੰ (ਸੱਚ ਵਾਂਗ) ਬਣਾ ਫਬਾ ਕੇ ਬੋਲਦਾ ਹੈ ਤੇ ਤਿੰਨ ਵੇਲੇ ਗਾਇਤ੍ਰੀ (ਤਰੈਪਾਲ) ਆਦਿ ਮੰਤਰਾਂ ਨੂੰ ਵਿਚਾਰਦਾ ਹੈ। ਗਲ ਮਾਲਾ ਤੇ ਮੱਥੇ 'ਤੇ ਟਿੱਕਾ ਹੁੰਦਾ ਹੈ। (ਸਦਾ) ਦੂਹਰੀ ਧੋਤੀ ਰੱਖਦਾ ਹੈ ਤੇ (ਸੰਧਿਆ ਕਰਨ ਸਮੇਂ) ਸਿਰ ਉਤੇ ਕੱਪੜਾ ਰੱਖ ਲੈਂਦਾ ਹੈ, ਪਰ ਜੇ ਇਹ ਕਰਮ-ਕਾਂਡੀ ਪ੍ਰਭੂ ਪ੍ਰਾਪਤੀ ਦੇ ਕਰਮ ਜਾਣਦਾ ਹੋਵੇ ਤਾਂ ਇਹ ਸਾਰੇ (ਉਪਰ ਦੱਸੇ) ਕਰਮ ਫੋਕੇ ਲੱਗਣਗੇ, ਇਹ ਗੱਲ ਪੱਕੀ ਮੰਨੋਂ।

ਹੁਣ ਜੋਗ-ਸਾਧਨਾ ਬਾਰੇ ਲਉ :

ਜੋਗੁ ਨ ਖਿੰਥਾ, ਜੋਗੁ ਨ ਡੰਡੈ, ਜੋਗੁ ਨ ਭਸਮ ਚੜਾਈਐ ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ, ਜੋਗੁ ਨ ਸਿੰਙੀ ਵਾਈਐ ॥

(ਸੂਹੀ ਮਹਲਾ ੧, ਪੰਨਾ ੭੩੦)

**ਅਰਥ**—ਜੋਗ ਨਾ ਗੋਦੜੀ ਲਪੇਟਣ 'ਚ ਹੈ, ਨਾ ਡੰਡਾ ਧਾਰਨ 'ਚ, ਨਾ ਭਸਮ ਪਿੰਡੇ ਆਦਿ 'ਤੇ ਮਲਣ 'ਚ। ਨਾ ਹੀ ਜੋਗ ਮੁੰਦਰਾਂ ਪਾਉਣ 'ਚ ਜਾਂ ਸਿਰ ਘੋਨ-ਮੋਨ ਕਰਾਉਣ 'ਚ ਤੇ ਨਾ ਹੀ ਸਿੰਙੀ ਆਦਿ ਵਾਜੇ ਵਜਾਉਣ 'ਚ ਜੋਗ ਮੰਨਿਆ ਜਾ ਸਕਦਾ ਹੈ। ਜੋਗ ਤਾਂ 'ਅੰਜਨ ਮਾਹਿ ਨਿਰੰਜਨਿ' ਦੀ ਖੋਜ ਹੈ। ਏਵੇਂ ਮੁਸਲਮਾਨਾਂ ਦੇ ਕਰਮ-ਕਾਂਡ (ਸ਼ਰਾਅ) ਦੀਆਂ ਪੰਜ ਨਮਾਜ਼ਾਂ ਬਾਰੇ ਗੁਰੂ-ਕਥਨ ਹੈ :

ਪੰਜਿ ਨਿਵਾਜਾ ਵਖਤ ਪੰਜਿ, ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿ ਕੈ, ਤਾ ਮੁਸਲਮਾਣੁ ਸਦਾਇ ॥

(ਮਹਲਾ ੧, ਪੰਨਾ ੧੪੧)

ਸੋ ਗੁਰਮਤਿ ਵਿਚ ਕਰਮ-ਕਾਂਡ ਦੀ ਥਾਂ ਸਦ-ਕਰਮਾਂ ਤੇ ਅਮਲੀ ਜੀਵਨ ਨੂੰ ਪ੍ਰਮੁੱਖਤਾ ਦਿੱਤੀ ਗਈ ਹੈ :

ਮਨਹਠ ਬੁਧੀ ਕੇਤੀਆ, ਕੇਤੇ ਬੇਦ ਬੀਚਾਰ ॥
ਕੇਤੇ ਬੰਧਨ ਜੀਅ ਕੇ, ਗੁਰਮੁਖਿ ਮੋਖ ਦੁਆਰ ॥
ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ ॥੫ ॥

(ਸਿਰੀਰਾਗੁ ਮਹਲਾ ੧, ਪੰਨਾ ੬੨)

ਹਠ-ਯੋਗ, ਬੁੱਧੀਮਤਾ ਤੇ ਵੇਦ ਵਿਚਾਰ ਆਦਿ ਕਰਮ-ਕਾਂਡਾਂ ਤੋਂ ਸੱਚ ਤੇ ਸੱਚਾ ਜੀਉਣਾ ਉੱਪਰ ਹੈ।

**ਜੰਮਣ-ਮਰਨ ਤੇ ਨਰਕ-ਸੁਰਗ :**

ਪੁਰਾਣਕਾਰਾਂ ਤੇ ਸਿਮਰਤੀ ਲੇਖਕਾਂ ਨੇ ਜਿਥੇ ਮਰਨ ਉਪ੍ਰੰਤ ਨਰਕ ਤੇ ਸੁਰਗ ਆਦਿ ਦੀ ਅਸੰਗਤ ਦੀ ਕਲਪਨਾ ਕੀਤੀ, ਉਥੇ ਕਿਸੇ ਖਾਸ ਵੇਲੇ ਤੇ ਕੁਝ ਵਿਸ਼ੇਸ਼ ਦਿਨਾਂ ਤੇ ਮਹੀਨਿਆਂ ਆਦਿ 'ਚ ਪੁੱਤਰ ਤੇ ਧੀ ਆਦਿ ਦੇ ਜਨਮ ਨੂੰ ਸ਼ੁਭ ਤੇ ਅਸ਼ੁਭ ਦੱਸਿਆ ਅਤੇ ਅਸ਼ੁਭ ਜਨਮ ਨੂੰ ਸੁਯੋਗ ਬਨਾਉਣ ਲਈ ਦਾਨ-ਪੁੰਨ ਰੂਪੀ ਦੰਡ ਨਿਯਤ ਕੀਤਾ। ਇਥੋਂ ਤਕ ਕਿ ਘੋੜੀ, ਮਝ ਤੇ ਗਾਂ ਆਦਿ ਦੇ ਅਸ਼ੁਭ ਮੌਕੇ ਸੂਣ ਨੂੰ ਵੀ ਉਸ ਦੇ ਰਖਵਾਲੇ ਲਈ ਹਾਨੀਕਾਰਕ ਦੱਸ ਕੇ ਭੈ ਪੈਦਾ ਕੀਤਾ ਤੇ ਜਿਵੇਂ ਮਰਨ ਉਪਰੰਤ ਪਿੰਡ ਦਾਨ, ਸ਼ਰਾਧ ਕਰਮ ਆਦਿ ਦਾ ਵਿਧਾਨ ਰਚਿਆ, ਉਵੇਂ ਜਨਮ ਨੂੰ ਵੀ ਦਾਨ ਨਾਲ ਜੋੜਿਆ।

ਪਰ ਗੁਰਬਾਣੀ ਨੇ ਜਨਮ ਮਰਨ ਨੂੰ ਪ੍ਰਭੂ ਦੀ ਇੱਛਾ-ਵਿਸ਼ੇਸ਼ ਜਾਂ ਭਾਣਾ ਕਿਹਾ, ਜਿਹੜਾ ਮਨੁੱਖ ਨੂੰ ਮੰਨਣਾ ਹੀ ਪੈਂਦਾ ਹੈ ਤੇ ਮੰਨਣਾ ਚਾਹੀਦਾ ਹੈ। ਕੋਈ ਸਮਾਂ ਸ਼ੁਭ ਅਸ਼ੁਭ ਨਹੀਂ ਤੇ ਨਾ ਹੀ ਕੋਈ ਸੂਤਕ-ਪਾਤਕ ਆਦਿ ਮੰਨਣਾ ਯਥਾਰਥ ਵਿਚਾਰ-ਧਾਰਾ ਹੈ :

ਸਭੋ ਸੂਤਕੁ ਭਰਮੁ ਹੈ, ਦੂਜੈ ਲਗੈ ਜਾਇ ॥
ਜੰਮਣੁ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ ॥
ਖਾਣਾ ਪੀਣਾ ਪਵਿਤ੍ਰੁ ਹੈ, ਦਿਤੋਨੁ ਰਿਜਕੁ ਸੰਬਾਹਿ ॥
ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ ॥੩॥

(ਪੰਨਾ ੪੭੨)

ਗੁਰੂ-ਵਾਕਾਂ ਵਿਚ ਨਾ ਕਿਸੇ ਵੈਤਰਣੀ ਦਾ ਜ਼ਿਕਰ ਹੈ ਤੇ ਨਾ ਕਿਸੇ ਕਲਪਿਤ ਨਰਕ-ਸ੍ਵਰਗ ਦਾ। ਇਸ ਜੀਵਨ ਨੂੰ ਹੀ ਸ੍ਵਰਗਮਈ ਜਾਂ ਨਰਕਮਈ ਅਵਸਥਾਵਾਂ 'ਚੋਂ ਲੰਘਦਾ ਦੱਸਿਆ ਹੈ। ਸ਼ੁਭ ਅਤੇ ਸੱਚੇ ਅਮਲ, ਜਿਹੜੇ ਨਿਰਮਲ ਹਿਰਦੇ ਰਾਹੀਂ ਪ੍ਰਭੂ ਨੂੰ ਆਪਣੇ ਅੰਦਰ ਜਾਣ ਕੇ, ਦੁਬਿਧਾ ਤੇ ਸੰਸੇ ਤਿਆਗ ਕੇ ਕਰਤੱਵ-ਬੁੱਧੀ ਨਾਲ ਕੀਤੇ ਜਾਣ, ਸ੍ਵਰਗਮਈ ਜੀਵਨ ਦੇ ਸੂਚਕ ਹਨ, ਪਰ ਇਸ ਤੋਂ ਬਿਪਰੀਤ ਭਟਕਣਾ ਭਰਿਆ ਜੀਵਨ ਨਰਕਾਂ ਦਾ ਜੀਵਨ ਹੈ :

ਅਮਲੁ ਕਰਿ ਧਰਤੀ, ਬੀਜੁ ਸਬਦੋ ਕਰਿ,
ਸਚ ਕੀ ਆਬ , ਨਿਤ ਦੇਹਿ ਪਾਣੀ ॥
ਹੋਇ ਕਿਰਸਾਣੁ , ਈਮਾਨੁ ਜੰਮਾਇ ਲੈ,
ਭਿਸਤੁ ਦੋਜਕੁ ਮੂੜੇ, ਏਵ ਜਾਣੀ ॥ ੧ ॥

(ਸਿਰੀਰਾਗੁ ਮਹਲਾ ੧, ਪੰਨਾ ੨੪)

ਅਰਥ—ਅਮਲ ਰੂਪੀ ਧਰਤੀ ਵਿਚ ਸ਼ਬਦ ਰੂਪੀ ਬੀਜ ਬੀਜੇ ਤੇ ਸੱਚ ਰੂਪੀ ਪਾਣੀ ਨਾਲ ਸਿੰਜੇ, ਜੇ ਇਸ ਤਰ੍ਹਾਂ ਦਾ ਕਿਰਸਾਨ ਬਣ ਕੇ ਈਮਾਨ ਉਗਾਵੇ ਤਾਂ ਸੁਰਗ ਭੋਗ ਰਿਹਾ ਮੰਨੋ—ਪਰ ਇਸ ਤੋਂ ਉਲਟ ਚੱਲਣਾ ਨਰਕ ਦਾ ਜੀਊਣਾ ਹੈ।

ਗੁਰਬਾਣੀ ਨੇ ਮਰਨ ਉਪਰੰਤ ਕਿਸੇ ਪ੍ਰਾਣੀ ਦੇ ਸੰਬੰਧੀਆਂ ਵੱਲੋਂ ਕੀਤੇ ਦਾਨ-ਪੁੰਨ ਦਾ ਉਸ ਪ੍ਰਾਣੀ ਲਈ ਕੋਈ ਮਹੱਤਵ ਨਹੀਂ ਦੱਸਿਆ। ਹਰਿਦੁਆਰ ਵਿਚ ਆਪਣੇ ਮੋਏ ਪੂਰਵਜਾਂ ਨੂੰ ਪਾਣੀ ਦੇਣ ਵਾਲਿਆਂ ਦਾ ਗੁਰੂ ਨਾਨਕ ਜੀ ਨੇ ਉਪਹਾਸ ਹੀ ਤਾਂ ਉਡਾਇਆ ਸੀ ਤੇ ਪਿੰਡ ਦਾਨ ਸ਼ਰਾਧ ਆਦਿ ਕਰਮ ਦਾ ਵਿਅੰਗਮਈ ਖੰਡਨ ਦੇਖੋ:

ਜੇ ਮੋਹਾਕਾ ਘਰੁ ਮੁਹੈ, ਘਰੁ ਮੁਹਿ ਪਿਤਰੀ ਦੇਇ ॥
ਅਗੈ ਵਸਤੁ ਸਿਞਾਣੀਐ, ਪਿਤਰੀ ਚੋਰ ਕਰੇਇ ॥
ਵਢੀਅਹਿ ਹਥ ਦਲਾਲ ਕੇ, ਮੁਸਫੀ ਏਹ ਕਰੇਇ ॥
(ਆਸਾ ਦੀ ਵਾਰ, ਪੰਨਾ ੪੭੨)

ਭਾਵ.- ਜੇ ਕੋਈ ਚੋਰ (ਮੋਹਾਕਾ) ਕਿਸੇ ਦੂਜੇ ਦੀ ਚੀਜ਼ ਚੁਰਾ ਕੇ ਪਿਤਰਾਂ ਨੂੰ ਪੰਡਿਆਂ ਰਾਹੀਂ ਭੇਜੇ ਅਤੇ ਪਿਤਰ ਲੋਕ ਵਿਚ ਦੂਜੇ ਵਿਅਕਤੀ ਦੇ ਪਿਤਰ ਵੀ ਮੌਜੂਦ ਹੋਣ ਤੇ ਉਹ ਆਪਣੇ ਘਰ ਦੀ ਚੀਜ਼ ਸਿਆਣ ਲੈਣ ਤਾਂ ਨਤੀਜਾ ਇਹ ਹੋਏਗਾ ਕਿ ਪਿਤਰ-ਲੋਕ ਵਿਚ ਇਹ ਚੋਰੀ ਫੜੀ ਜਾਏਗੀ ਤੇ ਨਿਆਂ ਇਹ ਹੋਏਗਾ ਕਿ ਉਸ ਚੋਰੀ ਵਾਲੀ ਚੀਜ਼ ਨੂੰ ਉਥੇ ਪਹੁੰਚਾਉਣ ਵਾਲੇ ਦੇ ਹੱਥ (ਦਲਾਲ ਦੇ, ਭਾਵ ਪੰਡੇ ਦੇ) ਵੱਢੇ ਜਾਣ — ਇਹ ਇਕ ਪ੍ਰਕਾਰ ਨਾਲ ਵਹਿਮ ਖਿੰਡਾਉਣ ਵਾਲੇ ਪੰਡਿਆਂ ਨੂੰ ਭੈ ਭਰੀ ਤਾੜਨਾ ਵੀ ਹੈ...। ਕਿਸੇ ਕਲਪਿਤ ਨਰਕ-ਸੁਰਗ 'ਚ ਜਾ ਕੇ ਦੁਖ ਸੁਖ ਭੋਗਣ ਦੀ ਥਾਂ ਬਾਣੀ ਦਾ ਮੱਤ ਹੈ ਕਿ ਜੀਵ ਵੱਖ-ਵੱਖ ਜੂਨਾਂ ਧਾਰ ਕੇ ਹੀ ਦੁਖ ਸੁਖ ਭੋਗਦਾ ਹੈ :

ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ ॥
ਕੇਤੇ ਨਾਗ ਕੁਲੀ ਮਹਿ ਆਏ, ਕੇਤੇ ਪੰਖ ਉਡਾਏ ॥
(ਗਉੜੀ ਮਹਲਾ ੧, ਪੰਨਾ ੧੫੬)

ਤੇ ਇਹ ਉੱਤਮ, ਮੱਧਮ ਜਾਂ ਨੀਚ ਜੂਨੀਆਂ ਹਰ ਜੀਵ, ਦੇ ਆਪਣੇ ਆਪਣੇ ਕਰਮਾਂ ਅਨੁਸਾਰ ਮਿਲਦੀਆਂ ਹਨ, ਕਿਸੇ ਹੋਰ ਦੇ ਕੀਤੇ ਕਰਮਾਂ ਕਰਕੇ ਨਹੀਂ :

੧. ਜੇਹੇ ਕਰਮ ਕਮਾਇ ਤੇਹਾ ਹੋਇਸੀ ॥
(ਸੂਹੀ ਮਹਲਾ ੧, ਪੰਨਾ ੭੩੦)

੨. ਜੈਸਾ ਕਰੇ ਸੁ ਤੈਸਾ ਪਾਵੈ ॥
ਆਪਿ ਬੀਜਿ ਆਪੇ ਹੀ ਖਾਵੈ ॥
(ਧਨਾਸਰੀ ਮ: ੧, ਪੰਨਾ ੬੬੨)

੩. ਪੁੰਨੀ ਪਾਪੀ ਆਖਣੁ ਨਾਹਿ ॥
ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥
ਆਪੇ ਬੀਜਿ, ਆਪੇ ਹੀ ਖਾਹੁ ॥
ਨਾਨਕ ਹੁਕਮੀ ਆਵਹੁ ਜਾਹੁ ॥ ੨੦ ॥
(ਜਪੁ ਜੀ ਸਾਹਿਬ)

ਭਾਵ 'ਪੁੰਨੀ' ਜਾਂ 'ਪਾਪੀ' ਨਿਰਾ ਆਖਣ ਨੂੰ ਹੀ ਨਹੀਂ ਸਗੋਂ ਸੱਚਮੁਚ ਹੀ ਜੀਵ ਜਿਹੋ ਜਿਹੇ ਕਰਮ ਕਰੇਗਾ, ਤਿਹੋ ਜਿਹੇ ਸੰਸਕਾਰ ਆਪਣੇ ਅੰਦਰ ਉਕਰ ਕੇ (ਲਿਖਿ) ਲੈ ਜਾਏਗਾ ਤੇ ਆਪਣੇ ਬੀਜੇ ਦਾ ਫਲ ਆਪ ਹੀ ਖਾਏਗਾ । (ਇਸ ਤਰ੍ਹਾਂ ਆਪਣੇ ਬੀਜੇ ਅਨੁਸਾਰ) ਅਕਾਲ ਪੁਰਖ ਦੇ ਹੁਕਮ ਵਿਚ ਜਨਮ-ਮਰਨ ਦੇ ਗੇੜ 'ਚ ਪਿਆ ਰਹੇਗਾ ।

ਦਾਨ ਆਦਿ ਦੀ ਮਹੱਤਤਾ ਗੁਰਬਾਣੀ ਵਿਚ ਹੈ, ਪਰ ਉਹ ਦਾਨ ਜਿਹੜਾ ਵੀ ਪ੍ਰਾਣੀ ਆਪਣੀ ਦਸਾਂ-ਨਹੁੰਆਂ ਦੀ ਕਮਾਈ ਵਿੱਚੋਂ ਪਾਤਰ ਵਿਅਕਤੀਆਂ ਨੂੰ ਕਰਦਾ ਹੈ, ਉਸੇ ਨੂੰ ਸਹਾਈ ਹੁੰਦਾ ਹੈ, ਕਿਸੇ ਹੋਰ ਦਾ ਕੀਤਾ ਹੋਇਆ ਨਹੀਂ :

ਘਾਲਿ ਖਾਇ ਕਿਛੁ ਹਥਹੁ ਦੇਇ ॥<br>ਨਾਨਕ ਰਾਹੁ ਪਛਾਣਹਿ ਸੇਇ ॥

(ਮਹਲਾ ੧, ਪੰਨਾ ੧੨੪੫)

ਜੋ ਮਿਹਨਤ ਦੀ ਕਮਾਈ ਕਰ ਕੇ ਖਾਂਦਾ ਤੇ ਵਿਤ ਅਨੁਸਾਰ ਉਸੇ 'ਚੋਂ ਲੋੜਵੰਦਾਂ ਨੂੰ ਦਿੰਦਾ ਹੈ, ਹੇ ਨਾਨਕ ! ਉਸੇ ਨੇ ਜੀਵਨ-ਰਾਹ ਪਛਾਣ ਲਿਆ ਹੈ ।

ਦਾਨ ਕਿਸ ਨੂੰ ਦੇਣਾ ਹੈ, ਦੱਸਣ ਲਈ ਅਕਲ ਵਰਤਣ ਲਈ ਕਿਹਾ ਹੈ :

ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥

(ਸਾਰੰਗ ਮਹਲਾ ੧, ਪੰਨਾ ੧੨੪੫)

## ਅਸੁਰੀ ਪੂਜਾ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਵਿਚ 'ਮਧੁਪਰਕ' ਆਦਿ ਰਾਖਸ਼ੀ ਪੂਜਾ ਦਾ ਕੋਈ ਵਿਧਾਨ ਨਹੀਂ । ਯੱਗ ਆਦਿ ਦੀ ਕੋਈ ਮਹੱਤਤਾ ਨਹੀਂ ਤੇ ਨਾ ਹੀ ਉਸ 'ਚ ਬਲੀ ਆਦਿ ਦੀ । ਇਸੇ ਤਰ੍ਹਾਂ ਸ਼ਿਵ-ਭਗਤੀ ਜਾਂ ਦੇਵੀ-ਭਗਤੀ ਦਾ ਵੀ ਆਦਰ ਕੀਤਾ ਨਹੀਂ ਮਿਲਦਾ, ਕਿਉਂਕਿ ਪੁਰਾਣਾਂ ਵਿਚ ਇਨ੍ਹਾਂ ਦੋਵਾਂ ਨੂੰ ਮਾਸ, ਸ਼ਰਾਬ, ਭੰਗ, ਗਾਂਜਾ, ਚਰਸ, ਧਤੂਰਾ ਤੇ ਤਮਾਕੂ ਆਦਿ ਰਾਖਸ਼ਸ਼ੀਅਹਾਰ ਉਤੇ ਪ੍ਰਸੰਨ ਹੋਣ ਵਾਲੇ ਦੱਸਿਆ ਗਿਆ ਹੈ । ਗੁਰਦੁਆਰਿਆਂ ਅੰਦਰ ਪ੍ਰਚੱਲਤ ਪੂਜਾ ਰੀਤੀ ਤੋਂ ਵੀ ਲੱਗਦਾ ਹੈ ਕਿ ਗੁਰੂ ਸਾਹਿਬਾਨ ਮਦਰਾ ਤੇ ਮਾਸ ਆਦਿ ਦਾ ਸੇਵਨ ਨਹੀਂ ਕਰਦੇ ਸਨ, ਕਿਸੇ ਵੀ ਗੁਰਦਵਾਰੇ 'ਚ ਮਦਰਾ ਆਦਿ ਰਾਖਸ਼ਸ਼ੀ ਭੋਜਨਾਂ ਦਾ ਭੋਗ ਨਹੀਂ ਲਗਦਾ, ਸਗੋਂ ਆਮ ਕਰਕੇ ਮਹਾਂ ਪਵਿੱਤਰ ਕੜਾਹ ਪ੍ਰਸ਼ਾਦਿ ਦੀ ਦੇਗ ਚੜ੍ਹਦੀ ਹੈ । ਮੈਂ ਤਾਂ ਇਹ ਸਮਝਦਾ ਹਾਂ ਕਿ ਜਿਹੜਾ ਵਿਅਕਤੀ ਮਦਰਾ ਆਦਿ 'ਮਲੁ ਭਖ'

ਨਹੀਂ ਕਰਦਾ ਤੇ ਗੁਰੂ-ਬਾਣੀ ਦਾ ਅਨੁਯਾਈ ਹੈ ਓਹ ਸਤੋਗੁਣੀ ਹੋਣ ਕਰਕੇ ਗੁਰੂ ਜੀ ਦਾ ਉਤਮ 'ਸਿੱਖ' ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਦਾ-ਸਦਾ ਲਈ ਖਾਣ-ਪੀਣ ਤੇ ਪਹਿਨਣ ਆਦਿ ਬਾਰੇ ਸਾਨੂੰ ਸਿਧਾਂਤਕ ਸੋਧ ਬਖਸ਼ੀ ਹੈ, ਜਿਹਾ ਕਿ :

ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ,
ਮਨ ਮਹਿ ਚਲਹਿ ਵਿਕਾਰ ॥ (ਪੰਨਾ ੧੬)

ਅਥਵਾ

ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥
ਜਿਤੁ ਪੈਧੈ ਤਨੁ ਪੀੜੀਐ
ਮਨ ਮਹਿ ਚਲਹਿ ਵਿਕਾਰ ॥ (ਪੰਨਾ ੧੬)

ਪਾਖੰਡੀ ਸਾਧੂ, ਮਹਾਤਮਾਵਾਂ ਵੱਲੋਂ ਲੋਕਾਂ ਨੂੰ ਆਪਣੇ ਪ੍ਰਭਾਵ 'ਚ ਲੈਣ ਲਈ ਕੀਤੇ ਜਾਂਦੇ ਛਲ, ਕਪਟ ਜਿਹਾ ਕਿ ਅੰਨ ਨਾ ਖਾਣਾ, ਨਗਨ ਰਹਿਣਾ, ਮੜ੍ਹੀਆਂ 'ਚ ਰਹਿਣਾ ਤੇ ਮੋਨ ਧਾਰਨਾ ਆਦਿ ਗੁਰੂ-ਜਨਾਂ ਨੇ ਭੰਡੇ ਹਨ:

੧. ਛੋਡਹਿ ਅੰਨੁ ਕਰਹਿ ਪਾਖੰਡ ॥
ਨਾ ਸੋਹਾਗਨਿ ਨਾ ਓਹਿ ਰੰਡ ॥

(ਗੋਂਡ ਕਬੀਰ ਜੀ, ੮੭੩)

੨. ਅੰਨੁ ਨ ਖਾਇਆ ਸਾਦੁ ਗਵਾਇਆ ॥
ਬਹੁ ਦੁਖੁ ਪਾਇਆ ਦੂਜਾ ਭਾਇਆ ॥
ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ ॥
ਮੋਨਿ ਵਿਗੂਤਾ॥ ਕਿਉ ਜਾਗੈ ਗੁਰ ਬਿਨੁ ਸੂਤਾ ॥
ਪਗ ਉਪੇਤਾਣਾ ॥ ਅਪਣਾ ਕੀਆ ਕਮਾਣਾ ॥
ਅਲੁ ਮਲੁ ਖਾਈ ਸਿਰਿ ਛਾਈ ਪਾਈ ॥
ਮੂਰਖਿ ਅੰਧੈ ਪਤਿ ਗਵਾਈ ॥
ਵਿਣੁ ਨਾਵੈ ਕਿਛੁ ਥਾਇ ਨ ਪਾਈ ॥
ਰਹੈ ਬੇਬਾਣੀ ਮੜੀ ਮਸਾਣੀ ॥
ਅੰਧੁ ਨ ਜਾਣੈ ਫਿਰਿ ਪਛੁਤਾਣੀ ॥

(ਆਸਾ ਦੀ ਵਾਰ, ੪੬੭)

## ਸਾਧੂ ਸੰਤਾਂ ਪ੍ਰਤੀ ਦ੍ਰਿਸ਼ਟੀਕੋਣ

ਗੁਰਮਤਿ ਦੀ ਇਕ ਪਰਮ ਵਿਸ਼ੇਸ਼ਤਾ ਇਹ ਵੀ ਹੈ ਕਿ ਇਸ ਨੇ ਕਿਸੇ ਜਾਤੀ-ਵਿਸ਼ੇਸ਼ ਵਿਚ ਜਨਮ ਲੈਣ ਵਾਲੇ ਨੂੰ ਉੱਚਾ ਨਹੀਂ ਮੰਨਿਆ, ਜੇ ਉਸ ਦੇ ਕਰਮ ਉੱਚੇ ਨਹੀਂ ਹਨ ਤੇ ਕਿਸੇ ਵਿਸ਼ੇਸ਼ ਚਿੰਨ੍ਹ ਆਦਿ ਧਾਰਨ ਕਰਨ ਵਾਲੇ ਨੂੰ ਸਾਧੂ ਮਹਾਤਮਾ ਨਹੀਂ ਮੰਨਿਆ ਜੇ ਉਸ ਵਿਚ ਲੋੜੀਂਦੇ ਅਧਿਆਤਮਕ ਗੁਣ ਨਹੀਂ ਹਨ ਬਲਕਿ ਗੁਣਾਂ ਤੋਂ ਕੋਰੇ ਵਿਅਕਤੀ ਨੂੰ ਖਰ ਜਾਂ ਗਧਾ ਕਿਹਾ ਹੈ :

ਇਕਨਾ ਨਾਦ, ਨ ਬੇਦ, ਨ ਗੀਅ ਰਸੁ ਰਸ ਕਸ ਨ ਜਾਣੰਤਿ ॥
ਇਕਨਾ ਸੁਧਿ ਨ ਬੁਧਿ, ਨ ਅਕਲਿ ਸਰ, ਅਖਰ ਕਾ ਭੇਉ ਨ ਲਹੰਤਿ ॥
ਨਾਨਕ, ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥

(ਵਾਰ ਸਾਰੰਗ, ੧੨੪੬)

ਖਾਸ ਰੰਗ ਦੇ ਕੱਪੜੇ, ਕੰਨਾਂ ਵਿਚ ਮੁੰਦਰਾਂ, ਹੱਥ ਵਿਚ ਡੰਡਾ ਤੇ ਝੋਲੀ ਆਦਿ ਚਿੰਨ੍ਹਾਂ ਦੀ ਬਾਣੀ ਵਿਚ ਕੋਈ ਵਿਸ਼ੇਸ਼ ਥਾਂ ਨਹੀਂ ਤੇ ਨਾ ਹੀ ਸਾਧੂ-ਸੰਤਾਂ ਲਈ ਇਨ੍ਹਾਂ ਦਾ ਧਾਰਨ ਕਰਨਾ ਜ਼ਰੂਰੀ ਮੰਨਿਆ ਹੈ, ਚਿੰਨ੍ਹਾਂ ਦੀ ਥਾਂ ਆਤਮਿਕ ਗੁਣਾਂ ਦੀ ਪ੍ਰੇਰਨਾ ਦਿੱਤੀ ਹੈ :

ਮੁੰਦਾ ਸੰਤੋਖੁ, ਸਰਮੁ ਪਤੁ ਝੋਲੀ, ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ, ਕੁਆਰੀ ਕਾਇਆ ਜੁਗਤਿ, ਡੰਡਾ ਪਰਤੀਤਿ ॥
ਆਈ ਪੰਥੀ ਸਗਲ ਜਮਾਤੀ, ਮਨਿ ਜੀਤੈ, ਜਗੁ ਜੀਤੁ ॥

(ਜਪੁ ਜੀ)

ਅਰਥ-(ਹੇ ਜੋਗੀ ! ) ਸੰਤੋਖ ਰੂਪੀ ਮੁੰਦਰਾਂ, ਆਪਣੇ ਪੁਰਸ਼ਾਰਥ ਦੀ ਝੋਲੀ ਅਥਵਾ ਖੱਪਰ ਪ੍ਰਭੂ-ਚਿੰਤਨ ਰੂਪੀ ਬਿਭੂਤੀ ਭਾਵ ਸੁਆਹ, ਸਰੀਰ ਨੂੰ ਕਾਲ ਦੀ ਕੰਨਿਆ ਜਾਂ ਪੁੱਤਰੀ ਮੰਨਣਾ ਅਥਵਾ ਵਿਨਸਨਹਾਰ ਮੰਨਣਾ । ਇਸ ਭਾਵਨਾ ਦੀ ਖਿੰਥਾ ਬਨਾਉਣੀ ਤੇ ਡੰਡਾ ਸ਼ਰਧਾ ਦਾ; ਇਸ ਤਰ੍ਹਾਂ ਦੀ ਜੋਗ-ਕਿਰਿਆ ਜੇ ਤੂੰ ਅਪਣਾਅ ਲਵੇਂ ਤੇ ਸਾਰੇ ਮਨੁੱਖ-ਮਾਤਰ ਨੂੰ ਆਪਣੇ ਮਿੱਤਰ ਪਿਆਰੇ ਮੰਨੇਂ, ਮਨ ਨੂੰ ਕਾਬੂ ਕਰ ਲਏਂ ਤਾਂ ਸੰਸਾਰ-ਵਿਜੇਤਾ ਅਖਵਾ ਸਕਦਾ ਹੈਂ !

ਅਜਿਹੇ ਮਹਾਤਮਾਵਾਂ ਨੂੰ ਪਤਿਤ ਮੰਨਿਆ ਹੈ ਜਿਹੜੇ ਗੁਰੂ-ਪੀਰ ਅਖਵਾਉਂਦੇ ਪਰ ਠੂਠੇ ਚੁੱਕੀ ਮੰਗਦੇ ਫਿਰਦੇ ਹਨ :

ਗੁਰੁ ਪੀਰੁ ਸਦਾਏ, ਮੰਗਣ ਜਾਇ ॥
ਤਾ ਕੈ ਮੂਲਿ ਨ ਲਗੀਐ ਪਾਇ ॥

(ਵਾਰ ਸਾਰੰਗ, ਪੰਨਾ ੧੨੪੫)

ਪਰ ਸਾਧਨਾ-ਸੰਪੰਨ ਸੰਤਾਂ ਦੀ, ਸਾਰੀ ਗੁਰਬਾਣੀ ਵਿਚ, ਬਹੁਤ ਵਡਿਆਈ ਕੀਤੀ ਗਈ ਹੈ । ਉਨ੍ਹਾਂ ਨੂੰ ਪ੍ਰਭੂ ਦੇ ਅੰਗੀ-ਸੰਗੀ ਕਿਹਾ ਗਿਆ ਹੈ :

ਚਰਨ ਸਾਧ ਕੇ ਧੋਇ ਧੋਇ ਪੀਉ ॥
ਅਰਪਿ ਸਾਧ ਕਉ ਅਪਨਾ ਜੀਉ ॥ (ਪੰਨਾ ੨੮੩)

ਸਾਧ ਕੈ ਸੰਗਿ ਦ੍ਰਿੜੈ ਸਭਿ ਧਰਮ ॥
ਸਾਧ ਕੈ ਸੰਗਿ ਕੇਵਲ ਪਾਰਬ੍ਰਹਮ ॥

(ਸੁਖਮਨੀ ਸਾਹਿਬ, ਪੰਨਾ ੨੭੧)

ਨਿਰੇ ਅੰਗੀ-ਸੰਗੀ ਹੀ ਨਹੀਂ ਸਗੋਂ ਉੱਚਤਮ ਅਵਸਥਾ ਵਿਚ ਸਾਧੂਆਂ ਤੇ ਪ੍ਰਭੂ ਨੂੰ ਇੱਕਮਿਕ ਵੀ ਦਰਸਾਇਆ ਹੈ :

ਸਾਧ ਕੀ ਸੋਭਾ ਸਾਧ ਬਨਿ ਆਈ ॥
ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥

(ਸੁਖਮਨੀ ਸਾਹਿਬ, ਪੰਨਾ ੨੭੩)

ਤੇ ਸਰਵੋਤਮ ਸਾਧੂ ਨੂੰ ਤਾਂ 'ਬ੍ਰਹਮ ਗਿਆਨੀ' ਦਾ ਨਾਂ ਦਿੱਤਾ ਹੈ :

ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥
ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥ (ਪੰਨਾ ੨੭੩)

(ਬ੍ਰਹਮ ਗਿਆਨੀ ਨੂੰ ਤਾਂ ਮਹਾਂਦੇਵ ਆਦਿ ਦੇਵਤੇ ਵੀ ਲੱਭਦੇ ਹਨ (ਕਿਉਂਕਿ) ਹੇ ਨਾਨਕ ! ਬ੍ਰਹਮ ਗਿਆਨੀ ਤਾਂ ਪਰਮੇਸ਼ਰ ਹੀ ਹੈ ।)

ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ ॥
ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ ॥

(ਸੁਖਮਨੀ ਸਾਹਿਬ)

ਪਰ ਗੁਰੂ-ਜਨਾਂ ਨੇ ਸਾਧੂ, ਸ੍ਰੇਸ਼ਟ ਕਰਮਾਂ ਵਾਲੇ ਵਿਅਕਤੀ ਨੂੰ ਹੀ ਮੰਨਿਆ ਹੈ :

ਸਾਧ ਨਾਮ ਨਿਰਮਲ ਤਾ ਕੇ ਕਰਮ ॥

(ਸੁਖਮਨੀ ਸਾਹਿਬ, ਪੰਨਾ ੨੭੩)

## ਗੁਰੂ-ਨਜ਼ਰਾਂ ਵਿਚ ਵੇਦ

ਭਾਰਤੀ ਵੇਦਾਂ, ਸ਼ਾਸਤਰਾਂ, ਪੁਰਾਣਾਂ ਜਾ ਹੋਰ ਧਰਮ-ਗ੍ਰੰਥਾਂ ਵੱਲ ਗੁਰੂ ਸਾਹਿਬਾਨ ਨੇ ਯਥਾਰਥਕ ਝੁਕਾਅ ਰੱਖਿਆ ਹੈ। ਉਨ੍ਹਾਂ ਵਿਚ ਆਏ ਨੀਚ ਪ੍ਰਸੰਗਾਂ (ਜਿਨ੍ਹਾਂ ਵੱਲ ਸੰਕੇਤ ਪਹਿਲਾਂ ਦਿੱਤੇ ਜਾ ਚੁੱਕੇ ਹਨ) ਨੂੰ ਅਸਾਰ ਮੰਨ ਕੇ ਉਨ੍ਹਾਂ ਦਾ ਕੋਈ ਪ੍ਰਭਾਵ ਇਸ ਬਾਣੀ 'ਤੇ ਨਹੀਂ ਪੈਣ ਦਿੱਤਾ, ਪਰ ਉਨ੍ਹਾਂ 'ਚੋਂ ਉੱਤਮਤਾ ਦੇ ਤੱਤ ਮਥ ਕੇ ਕੱਢ ਲਏ ਹਨ ਤੇ ਉਨ੍ਹਾਂ ਵੱਲ ਇਸ਼ਾਰੇ ਕਰ ਕੇ ਉਨ੍ਹਾਂ ਦਾ ਯੋਗ ਵਰਣਨ ਕੀਤਾ ਹੈ, ਜਿਵੇਂ ਭਾਰਤੀ ਛੇ ਸ਼ਾਸਤਰਾਂ ਨੂੰ ਇਕੋ ਪਰਾ ਵਿਦਿਆ ਦੇ ਵੱਖ-ਵੱਖ ਰੂਪ ਦੱਸਿਆ ਹੈ :

ਛਿਅ ਘਰ ਛਿਅ ਗੁਰ ਛਿਅ ਉਪਦੇਸ ॥
ਗੁਰੁ ਗੁਰੁ ਏਕੋ ਵੇਸ ਅਨੇਕ ॥

(ਰਾਗ ਆਸਾ ਮਹਲਾ ੧, ੧੨)

ਪਰ ਕਿਉਂਕਿ ਗੁਰੂ ਸਾਹਿਬਾਨ ਵੇਦਾਂ ਆਦਿ ਧਰਮ-ਗ੍ਰੰਥਾਂ ਦੇ ਬਾਮ-ਮਾਰਗੀ ਕਰਮ-ਕਾਂਡ ਤੋਂ ਚੇਤਨ ਸਨ, ਇਸ ਲਈ ਉਨ੍ਹਾਂ ਨੇ ਆਪਣੇ ਸ਼ਿਸ਼ਾਂ ਨੂੰ ਪੜ੍ਹਨ ਸਮੇਂ ਵਿਚਾਰਸ਼ੀਲਤਾ ਨਾਲ ਅਧਿਐਨ ਦਾ ਉਪਦੇਸ਼ ਦਿਤਾ :

ਦੀਵਾ ਬਲੈ ਅੰਧੇਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥
ਉਗਵੈ ਸੂਰੁ ਨ ਜਾਪੈ ਚੰਦੁ ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥
ਬੇਦ ਪਾਠ ਸੰਸਾਰ ਕੀ ਕਾਰ ॥ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ॥
ਬਿਨੁ ਬੂਝੇ ਸਭ ਹੋਇ ਖੁਆਰ ॥ ਨਾਨਕ ਗੁਰਮੁਖਿ ਉਤਰਸਿ ਪਾਰਿ ॥

(ਗੁਰੂ ਗ੍ਰੰਥ ਸਾਹਿਬ, ਪੰਨਾ ੭੯੧)

ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ
ਫਿਰਹਿ ਜਿਉ ਬੇਤਾਲਿਆ ॥

(ਅਨੰਦੁ ਸਾਹਿਬ, ਪੰਨਾ ੯੧੯)

ਉਪਰੋਕਤ ਮੰਤਰ ਰਾਹੀਂ ਭਟਕੇ ਹੋਏ (ਬੇਤਾਲਿਆ) ਜੀਵ ਨੂੰ ਵੇਦਾਂ (ਗਿਆਨ ਪੁਸਤਕਾਂ) 'ਚੋਂ ਪ੍ਰਭੂ ਦਾ ਕੇਵਲ ਉੱਤਮ ਨਾਂ ਨਾ ਸੁਣਨ ਲਈ ਹੀ ਫਿਟਕਾਰਿਆ ਹੈ, ਹੋਰ ਕਿਸੇ ਗੱਲੋਂ ਨਹੀਂ, ਜਾਂ ਇਉਂ ਕਹੋ ਕਿ ਵੇਦਾਂ 'ਚੋਂ ਪ੍ਰਭੂ ਦਾ ਨਾਂ ਸੁਣਨ ਲਈ ਹੀ ਕਿਹਾ ਹੈ; ਪਰ ਇਸ ਦੇ ਨਾਲ ਹੀ ਇਨ੍ਹਾਂ ਗ੍ਰੰਥਾਂ 'ਚ ਪਾਪ ਪੁੰਨ ਆਦਿ ਦੇ ਸੰਕਲਪਾਂ ਨੂੰ ਲੈ ਕੇ ਲਿਖੇ ਗਏ ਕਰਮ-ਵਿਧਾਨ ਨੂੰ ਅਸਾਰ ਰੂਪ ਵੀ ਕਹਿ ਦਿੱਤਾ ਹੈ :

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥
ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥
ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥

(ਅਨੰਦੁ ਸਾਹਿਬ, ਪੰਨਾ ੯੨੦)

**ਅਰਥ**-ਸਿਮਰਤੀਆਂ ਤੇ ਸ਼ਾਸਤਰ ਜਿਹੜੇ ਪੁੰਨ ਤੇ ਪਾਪ ਦੇ ਸੰਕਲਪਾਂ ਨੂੰ ਆਪਣੇ ਲੇਖ ਦਾ ਵਿਸ਼ਾ ਬਣਾਉਂਦੇ ਹਨ (ਭਾਵ ਜਿਹੜੇ ਇਨ੍ਹਾਂ ਸੰਕਲਪਾਂ ਦੀ ਆੜ ਵਿਚ ਦਾਨ ਆਦਿ ਦਾ ਵਿਧਾਨ ਰਚਦੇ ਹਨ) ਉਹ ਤੱਤ ਦੀ ਸਾਰ ਨਹੀਂ ਜਾਣਦੇ, ਉਹ ਔਝੜੀਂ ਪਏ ਹੋਏ ਹਨ ਤੇ ਉਹਨਾਂ ਨੂੰ ਰਾਹ-ਦਸੇਰਾ ਨਹੀਂ ਮਿਲਿਆ। (ਇਨ੍ਹਾਂ ਗ੍ਰੰਥਾਂ ਦੇ ਫੈਲਾਏ ਹੋਏ) ਤ੍ਰਿਗੁਣਾਤਮਕ ਮਾਯਾਮਈ ਭਰਮਾਂ 'ਚ ਫਸਿਆ ਸੰਸਾਰ ਅਗਿਆਨ ਨੀਂਦਰਾਂ 'ਚ ਘੂਕ ਸੁੱਤਾ ਪਿਆ ਹੈ ਤੇ ਅਚੇਤਨ ਅਵਸਥਾ ਫੈਲੀ ਹੋਈ ਹੈ। ....ਐਨ ਇਹੋ ਵਿਚਾਰ ਵੇਦਾਂ ਵਿਚਲੇ ਕਰਮ-ਕਾਂਡ ਦੀ ਆਲੋਚਨਾ ਕਰਦੇ ਗੀਤਾ 'ਚ ਵੀ ਮਿਲਦੇ ਹਨ :

"ਵੇਦ ਵਾਦਰਤਾ: ਪਾਰਥ.....੦" ਗੀਤਾ ੨-੪੨।

**ਅਰਥ**—ਵੇਦਾਂ ਦੇ ਚਟੋਰੇ ਸ਼ਬਦਾਂ 'ਚ ਰੱਤੇ ਮਨੁੱਖਾਂ ਦੀ ਬੁੱਧੀ, ਹੇ ਅਰਜਨ ! ਪ੍ਰਭੂ ਵੱਲ ਨਹੀਂ ਲਗਦੀ।

"ਤ੍ਰੈਗੁਣਯ ਵਿਸ਼ਯ ਵੇਦਾ..੦" ਗੀਤਾ ੨-੪੫।

**ਅਰਥ**—ਵੇਦ ਤਾਂ ਤ੍ਰਿਗੁਣਾਤਮਕ ਸੰਸਾਰ ਵਿਚ ਲੈ ਜਾਣ ਵਾਲੇ ਹਨ।

"ਏਵੰ ਤ੍ਰਯੀਧਰਮ ਮਨੁ ਪ੍ਰਪੰਨਾ.....੦" ਗੀਤਾ ੯—੨੧

**ਅਰਥ**—ਤਿੰਨਾਂ ਵੇਦਾਂ 'ਚ ਦੱਸੇ ਕਰਮ-ਕਾਂਡ 'ਤੇ ਚੱਲਣ ਵਾਲੇ ਪ੍ਰਾਣੀਆਂ ਦਾ ਸ੍ਵਰਗ 'ਚ ਆਉਣ ਜਾਣ-ਬਣਿਆ ਰਹਿੰਦਾ ਹੈ। ਉਨ੍ਹਾਂ ਨੂੰ ਸ਼ਾਂਤੀ ਨਹੀਂ ਮਿਲਦੀ।

## ਇਕ ਈਸ਼ਵਰਵਾਦ

ਅੰਤ ਵਿਚ ਮੈਂ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ', ਦੀ ਸਰਵੋਤਮਤਾ ਇਸ ਪੱਖੋਂ ਦੱਸਣੀ ਚਾਹੁੰਦਾ ਹਾਂ ਕਿ ਇਸ ਮਹਾਨ ਗ੍ਰੰਥ ਨੇ ਕਿਸੇ ਵੀ ਦੇਵੀ ਦੇਵਤੇ ਨੂੰ ਪ੍ਰਭੂ ਨਹੀਂ ਮੰਨਿਆ, ਜਿਵੇਂ ਪੁਰਾਣਾਂ ਨੇ ਕੀਤਾ ਹੈ। ਹਰ ਪੁਰਾਣਾਕਾਰ ਨੇ ਆਪਣੇ ਹੀ ਦੇਵਤੇ ਨੂੰ ਰੱਬ ਬਣਾ ਦਿਤਾ ਤੇ ਬਾਕੀ ਨੂੰ ਉਸ ਦੇ ਨੌਕਰ-ਚਾਕਰ ਤੇ ਇਸ ਤਰ੍ਹਾਂ ਅਨੇਕ ਈਸ਼ਵਰਵਾਦ ਨੇ ਭਾਰਤੀ ਭਾਈਚਾਰੇ ਵਿਚ ਭਿਆਨਕ ਫੁੱਟ ਪਾ ਦਿੱਤੀ, ਜਿਸ ਦੇ ਫਲਸਰੂਪ ਭਾਰਤ ਨੂੰ ਅਤਿ ਛੋਟੀਆਂ-ਛੋਟੀਆਂ ਕੌਮਾਂ ਦੀ ਲੰਮੀ ਗੁਲਾਮੀ ਸਹਿਣੀ ਪਈ। ਹੁਣ ਵੀ ਇਹ ਇਸ਼ਟ-ਅਨੇਕਤਾ ਰਾਸ਼ਟਰੀ ਏਕਤਾ ਦੇ ਰਾਹ ਵਿਚ ਪ੍ਰਮੁੱਖ ਰੋੜਾ ਬਣੀ ਹੋਈ ਹੈ....ਪਰ ਗੁਰਬਾਣੀ ਦੇ ਰਚਣਹਾਰਿਆਂ ਨੇ ਕੇਵਲ ਸਤਿ-ਚਿਤ-ਅਨੰਦ ਸਰੂਪ ਬ੍ਰਹਮ ਨੂੰ ਹੀ ਸਾਰੇ ਚਰਾਚਰ ਜਗਤ ਦਾ ਸੁਆਮੀ ਦੱਸਿਆ ਤੇ ਸਿਰਮੌਰ ਸੱਤਾਧਾਰੀ ਹੋਣ ਕਾਰਨ ਉਸ ਦੇ ਸਿਮਰਨ ਤੇ ਉਪਾਸ਼ਨਾ ਆਦਿ ਦੀ ਪ੍ਰੇਰਨਾ ਕੀਤੀ। ਪੁਰਾਣਾਂ 'ਚ ਪੱਥਰ-ਪੂਜਾ ਆਦਿ ਦੀਆਂ ਚਲਾਈਆਂ ਗਈਆਂ ਮੂੜ੍ਹ ਤੇ ਬਾਮ-ਮਾਰਗੀ ਪੂਜਾ-ਵਿਧੀਆਂ ਦਾ ਜ਼ੋਰਦਾਰ ਖੰਡਨ ਕੀਤਾ ਤੇ ਸਰਵ-ਵਿਆਪੀ ਪ੍ਰਭੂ ਦੇ ਧਿਆਨ ਦਾ ਗਾਡੀ ਰਾਹ ਤੋਰਿਆ :

ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥

(ਭਗਤ ਨਾਮਦੇਵ ਜੀ, ੮੭੫)

ਭਾਵ : ਨਾਮਦੇਵ ਮੰਦਰ ਤੇ ਮਸੀਤ ਦੀ ਕੈਦ ਤੋਂ ਬਾਹਰ ਹਰ ਥਾਂ ਸਮਾਏ ਹੋਏ ਪ੍ਰਭੂ ਦਾ ਪੁਜਾਰੀ ਹੈ। ਹਿੰਦੂਆਂ ਨੂੰ ਅਨੇਕ ਈਸ਼ਵਰਵਾਦੀ ਹੋਣ ਕਰਕੇ ਅੰਨ੍ਹਾਂ ਕਿਹਾ :

ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥

(ਭਗਤ ਨਾਮਦੇਵ ਜੀ)

ਹਿੰਦੂ ਅੰਨ੍ਹਾਂ ਇਸ ਲਈ ਵੀ ਕਿਉਂਕਿ ਇਸ ਦੇ ਤਿਥ, ਵਾਰ, ਦੇਵੀ,ਦੇਵਤੇ, ਧਰਮ, ਗ੍ਰੰਥ ਬੋਲੀਆਂ ਤੇ ਰੱਬ ਤਕ ਵੀ ਇਕ ਨਹੀਂ ਬਲਕਿ ਅਨੇਕ ਹਨ—ਅਸੁਰ ਇਸ ਦੇ ਅਚਾਰੀਆ ਹਨ ਤੇ ਅਸ਼ੁੱਧ ਕਰਾਰ ਦਿੱਤੇ ਜਾ ਚੁੱਕੇ ਧਰਮ-ਗ੍ਰੰਥ ਇਸ ਦੇ ਪੂਜ ਰਹਿਬਰ ਹਨ।

ਮੁਸਲਮਾਨ 'ਕਾਣਾ' ਇਸ ਲਈ ਕਿਉਂਕਿ ਉਸ ਦਾ ਖ਼ੁਦਾ ਕੇਵਲ ਪੱਛਮ' ਚ ਹੀ

ਰਹਿੰਦਾ ਹੈ, ਹੋਰ ਸਭ ਦਿਸ਼ਾਵਾਂ ਉਸ ਲਈ ਲਾ-ਖ਼ੁਦਾ ਹਨ ।

ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ਦੇਵੀ ਦੇਵਤੇ ਤੇ ਅਵਤਾਰ ਆਦਿ ਉਸ ਅਕਾਲ ਪੁਰਖ ਦੇ ਪੈਦਾ ਕੀਤੇ ਹੋਏ ਕਹੇ ਗਏ ਹਨ :

ਬ੍ਰਹਮਾ, ਬਿਸਨੁ, ਮਹੇਸੁ ਉਪਾਏ, ਮਾਇਆ ਮੋਹੁ ਵਧਾਇਦਾ ॥

(ਮਾਰੂ ਮਹਲਾ ੧, ੧੦੩੬)

ਕਰਤਾ ਤੂੰ ਸਭਨਾ ਕਾ ਸੋਈ ॥ (ਆਸਾ ਮਹਲਾ ੧, ਪੰਨਾ ੩੬੦)

ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ ॥
ਦੇਵੀ ਦੇਵ ਉਪਾਏ ਵੇਸਾ ॥ (ਬਿਲਾਵਲੁ ਮਹਲਾ ੧, ੮੩੯)

ਨਾਨਕ ਨਿਰਭਉ ਨਿਰੰਕਾਰੁ, ਹੋਰਿ ਕੇਤੇ ਰਾਮ ਰਵਾਲ ॥

(ਆਸਾ ਦੀ ਵਾਰ, ਪੰਨਾ ੪੬੪)

ਭਾਵ : ਰਾਮ ਜਿਹੇ ਰਾਜੇ ਅਣਗਿਣਤ ਹਨ, ਪਰ ਨਿਰਭਉ ਤੇ ਅਕਾਰ ਰਹਿਤ ਪ੍ਰਭੂ ਇਕ ਹੈ । (ਇਥੇ ਰਾਮ ਤੋਂ ਭਾਵ ਸ੍ਰੀ ਰਾਮ ਚੰਦਰ ਜੀ ਤੋਂ ਹੈ ) ਤੇ ਜਿਥੇ ਕਿਤੇ ਵੀ ਪ੍ਰਭੂ ਦੇ ਕਹੇ ਜਾਂਦੇ ਅਵਤਾਰਾਂ ਜਾਂ ਵਿਭੂਤੀ ਰੂਪਾਂ ਦਾ ਜ਼ਿਕਰ ਆਇਆ ਹੈ, ਉਥੇ ਉਹਨਾਂ ਨੂੰ ਆਪਣੇ ਪਿਤਾ-ਪ੍ਰਭੂ ਦੇ ਗੁਣ ਗਾਉਣ ਕਰਨ ਵਾਲੇ ਜਾਂ ਸੇਵਕ ਕਿਹਾ ਗਿਆ ਹੈ ਜਿਵੇਂ :

ਗਾਵਨਿ ਗੋਪੀਆ, ਗਾਵਨਿ ਕਾਨ੍ਹ ॥ ਗਾਵਨਿ ਸੀਤਾ ਰਾਜੇ ਰਾਮ ॥
ਨਿਰਭਉ ਨਿਰੰਕਾਰੁ ਸਚੁ ਨਾਮੁ ॥ ਜਾ ਕਾ ਕੀਆ ਸਗਲ ਜਹਾਨੁ ॥

(ਆਸਾ ਦੀ ਵਾਰ, ਪੰਨਾ ੪੬੫)

ਭਾਵ : ਸਾਰੇ ਜਹਾਨ ਦੇ ਪਿਤਾ ਜਿਸ ਦਾ ਨਾਉਂ ਸਦਾ ਰਹਿਣ ਵਾਲਾ ਹੈ ਤੇ ਜਿਹੜਾ ਨਿਰਭਉ ਤੇ ਦੇਹ-ਰਹਿਤ ਹੈ ਦਾ ਗੁਣ ਗਾਇਨ ਗੋਪੀਆਂ, ਕ੍ਰਿਸ਼ਨ, ਸੀਤਾ ਤੇ ਰਾਮ ਆਦਿ ਮਹਾਂ-ਵਿਅਕਤੀ ਕਰ ਰਹੇ ਹਨ । ਸੋ ਸ੍ਰੀ ਕ੍ਰਿਸ਼ਨ ਤੇ ਰਾਮ ਚੰਦਰ ਆਦਿ ਪ੍ਰਭੂ ਦੇ ਵਿਭੂਤੀ ਰੂਪ ਤਾਂ ਹੋ ਸਕਦੇ ਹਨ, ਪਰ ਪ੍ਰਭੂ ਨਹੀਂ । ਸ੍ਰੀ ਕ੍ਰਿਸ਼ਨ ਨੇ ਵੀ ਗੀਤਾ 'ਚ ਆਪਣੇ ਉਸ ਸਰੀਰ ਨੂੰ ਬ੍ਰਹਮ ਦਾ ਵਿਭੂਤੀ ਸਰੀਰ ਹੀ ਦੱਸਿਆ ਹੈ :

"ਵਰਿਸ਼ਣੀਨਾਂ ਵਾਸਦੇਵੋ ਅਸਮਿ..੦" ਗੀਤਾ ੧੦—੩੭ ।

( ਵਰਸ਼ਿਣੀ ਵੰਸ਼ 'ਚ ਮੈਂ ਵਾਸਦੇਵ ਜੀ ਦਾ ਪੁੱਤਰ ਹਾਂ) ।

ਪੁਰਾਣਾਂ 'ਚ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਤਿੰਨਾਂ ਨੂੰ ਦੇਵਤਿਆਂ 'ਚੋਂ ਸਰਵੁੱਚ ਮੰਨਿਆਂ ਗਿਆ ਹੈ ਤੇ ਪ੍ਰਮਾਤਮਾ ਵੀ ਕਿਹਾ ਗਿਆ ਹੈ, ਪਰ ਗੁਰਬਾਣੀ ਵੀ ਇਨ੍ਹਾਂ ਦੀ ਉਚਿਤ ਥਾਂ ਦੱਸਦੀ ਹੈ :

ਏਕਾ ਮਾਈ ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ, ਇਕੁ ਭੰਡਾਰੀ, ਇਕੁ ਲਾਏ ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ, ਜਿਵ ਹੋਵੈ ਫੁਰਮਾਣੁ ॥
ਓਹੁ ਵੇਖੈ ਓਨਾ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ ॥

(ਜਪੁ ਜੀ ਸਾਹਿਬ)

ਪਦ ਅਰਥ : ਏਕਾ=ਇਕ, ਅਦੁੱਤੀ । ਮਾਈ=ਮਾਇਆ+ਈਸ਼ (ਮਾ+ਈ) ਜਾਂ ਮਾਇਆ ਪਤੀ ਬ੍ਰਹਮ । ਜੁਗਤਿ=ਆਪਣੀ ਮਾਇਆ ਸ਼ਕਤੀ ਨਾਲ । ਵਿਆਈ=ਵਿਆਪ ਗਿਆ, ਕਈ ਪ੍ਰਕਾਰ ਦਾ ਹੋ ਗਿਆ । ਤਿਨਿ ਚੇਲੇ ਪਰਵਾਣੁ=(ਉਸ ਦੇ) ਤਿੰਨ ਪ੍ਰਮੁੱਖ ਸ਼ਿਸ਼ ਜਾਂ ਚੇਲੇ ਹਨ । ਇਕੁ ਸੰਸਾਰੀ=ਇਕ ਸੰਸਾਰ ਰਚਣ ਵਾਲਾ, ਬ੍ਰਹਮਾ । ਇਕੁ ਭੰਡਾਰੀ=ਇਕ ਪਾਲਣ ਵਾਲਾ, ਵਿਸ਼ਨੂੰ । ਇਕੁ ਲਾਏ ਦੀਬਾਣੁ= (ਤੇ) ਇਕ ਲੈ ਜਾਂ ਸੰਘਾਰ ਕਰਤਾ, ਮਹਾਂਦੇਵ ਹੈ। ਜਿਵ ਤਿਸੁ ਭਾਵੈ=ਜਿਵੇਂ ਉਸ (ਪ੍ਰਭੂ) ਨੂੰ ਚੰਗਾ ਲੱਗੇ । ਤਿਵੈ ਚਲਾਵੈ=ਉਵੇਂ ਚਲਾਉਂਦਾ ਹੈ (ਉਨ੍ਹਾਂ ਚੇਲਿਆਂ ਨੂੰ ) । ਜਿਵ ਹੋਵੈ ਫੁਰਮਾਣੁ=(ਜਾਂ) ਜਿਵੇਂ ਉਸ ਦਾ ਹੁਕਮ ਹੁੰਦਾ ਹੈ । (ਤਿਵੇਂ ਉਹ ਮੁੱਖ ਚੇਲੇ ਚਲਦੇ ਹਨ ) । ਓਹੁ ਵੇਖੈ = ਉਹ ਪ੍ਰਭੂ ਤਾਂ (ਉਹਨਾਂ ਸ਼ਿਸ਼ਾਂ ਨੂੰ ਆਪਣਾ ਆਪਣਾ ਕਰਮ ਕਰਦਿਆਂ) ਦੇਖਦਾ ਹੈ । ਓਨਾ ਨਦਰਿ ਨ ਆਵੈ =(ਪਰ) ਉਨ੍ਹਾਂ ਸ਼ਿਸ਼ਾਂ ਨੂੰ (ਉਹ) ਨਜ਼ਰ ਨਹੀਂ ਆਉਂਦਾ । ਬਹੁਤਾ ਏਹੁ ਵਿਡਾਣੁ = ਇਹੋ ਤਾਂ (ਉਸ ਮਾਈ, ਭਾਵ ਮਾਇਆ-ਪਤੀ ਪ੍ਰਭੂ ਦੀ) ਵੱਡੀ ਵਿਸ਼ੇਸ਼ਤਾ ਹੈ ।

ਇਨ੍ਹਾਂ ਗੁਰਵਾਕਾਂ ਜਾਂ ਹੋਰ ਅਨੰਤ ਸ਼ਬਦਾਂ ਰਾਹੀਂ ਸਿੱਧ ਕੀਤਾ ਜਾ ਸਕਦਾ ਹੈ, ਕਿ ਗੁਰੂ ਨਾਨਕ ਦਾ ਘਰ ਇਕ ਈਸ਼ਵਰਵਾਦੀ ਹੈ ਤੇ ਉਸੇ ਈਸ਼ਵਰ ਦੇ ਨਾਮ-ਸਿਮਰਨ ਦਾ ਉਪਦੇਸ਼ ਕਰਦਾ ਹੈ :

ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥

(ਆਸਾ ਮਹਲਾ ੧, ਪੰਨਾ ੩੫੦)

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥

(ਆਸਾ ਮਹਲਾ ੧, ਪੰਨਾ ੩੫੮)

ਜਿਥੇ ਇਕਈਸ਼ਵਰਵਾਦ ਮਾਨਵਤਾ 'ਚ ਏਕਤਾ ਤੇ ਸਦਭਾਵਨਾ ਪੈਦਾ ਕਰਦਾ ਹੈ, ਉਥੇ ਵਿਵੇਕੀ ਦ੍ਰਿਸ਼ਟੀ ਤੋਂ ਵੀ ਉੱਚਤਮ ਉਪਾਸਯ ਹੈ । ਕਿਸੇ ਛੱਪੜੀ, ਤਲਾ, ਦਰਿਆ ਜਾਂ ਸਾਗਰ ਨਾਲੋਂ ਮਹਾਂ-ਸਾਗਰ ਵਿਚ ਪਿਆਸ ਬੁਝਾਉਣ ਦੀ ਸਮਰੱਥਾ ਜ਼ਰੂਰ ਹੀ ਵਧੇਰੇ ਹੋਏਗੀ ।

### ਕੁਝ ਸ਼ੰਕੇ

੧. "ਏਕਾ ਮਾਈ..." (ਜਪੁ ਜੀ) ਵਾਲੀ ਪਉੜੀ ਵਿਚ ਆਇਆ ਹੈ ਕਿ ਉਹ ਤਿੰਨ ਚੇਲੇ ਆਪਣੇ ਮਾਈ-ਰੂਪ ਗੁਰੂ ਨੂੰ ਨਹੀਂ ਦੇਖ ਸਕਦੇ... ਤਾਂ ਫਿਰ ਮਾਈ (ਪ੍ਰਭੂ) ਨੇ ਅਜਿਹੇ ਅੰਨ੍ਹੇ ਚੇਲਿਆਂ ਨੂੰ ਪ੍ਰਧਾਨ ਪਦ 'ਤੇ ਨਿਯੁਕਤ ਕੀਤਾ ਹੈ ?

**ਸਮਾਧਾਨ**—ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਤਿੰਨੇ ਰਜੋ, ਸਤੋ ਤੇ ਤਮੋ ਗੁਣਾਂ ਦੀਆਂ ਕਾਰਜ ਰੂਪ ਬੁੱਧੀਆਂ ਦੇ ਨਾਉਂ ਹਨ, ਪਰ ਮਾਈ-ਰੂਪ ਗੁਰੂ ਨਿਰਗੁਣ ਹੈ । ਤਿੰਨੇ ਗੁਣ ਜੜ੍ਹ ਰੂਪ ਹਨ, ਮਾਈ ਰੂਪ ਗੁਰੂ ਚੇਤਨ ਹੈ ਤੇ ਤ੍ਰਿਗੁਣ ਰੂਪ ਅਵਿਅਕਤ ਤੋਂ ਵੀ ਸੂਖਮ ਹੈ । ਇਸੇ ਕਰਕੇ ਇਹ ਤਿੰਨੇ ਚੇਲੇ ਅੰਤਰਾਤਮਾ ਮਾਈ-ਰੂਪ ਗੁਰੂ ਦੇ ਦਰਸ਼ਨ ਕਰਨ ਤੋਂ ਤਾਂ ਅਸਮਰੱਥ ਹਨ, ਪਰ ਬਾਹਰਲੇ ਸਾਰੇ ਪਦਾਰਥਾਂ ਨੂੰ ਦੇਖਦੇ ਹਨ । ਇਸੇ ਕਰਕੇ ਮਾਈ ਨੇ ਸ੍ਰਿਸ਼ਟੀ ਦਾ ਕਾਰਜ ਚਲਾਉਣ ਲਈ ਇਨ੍ਹਾਂ ਨੂੰ ਪ੍ਰਧਾਨ ਪਦ 'ਤੇ ਨਿਯੁਕਤ ਕੀਤਾ ਹੈ ।

'ਜਪੁ ਜੀ ' ਸਾਹਿਬ 'ਚ ਇਕ ਹੋਰ ਮੰਤਰ 'ਚ ਵੀ ਇਹ ਦੱਸ ਕੇ ਕਿ ਬ੍ਰਹਮਾ, ਵਿਸ਼ਨੂੰ ਤੇ ਸ਼ਿਵ, ਪ੍ਰਭੂ ਦਾ ਗੁਣ ਗਾਨ ਜਾਂ ਸ਼ਲਾਘਾ ਕਰਦੇ ਹਨ :

ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥

[ਈਸ਼ਰ (ਸ਼ਿਵ), ਬ੍ਰਹਮਾ, ਵਿਸ਼ਨੂੰ (ਦੇਵੀ=ਦੇਵ+ਈਸ਼ ਜਾਂ ਦੇਵਤਿਆਂ ਦਾ ਪਤੀ ਜਾਂ ਵੱਡਾ ਦੇਵਤਾ) ਆਪਣੀਆਂ ਆਪਣੀਆਂ ਵਿਭੂਤੀਆਂ ਨਾਲ ਸਜੇ ਹੋਏ,ਤੇਰੇ, ਮਹਾਨ ਦੇ, ਗੁਣਾਂ ਨੂੰ ਗਾਉਂਦੇ ਹਨ ]

ਕਿਹਾ ਗਿਆ ਹੈ ਕਿ ਇਹ ਸ਼ਲਾਘਾ ਕਰਨ ਵਾਲੇ ਤੇਰਾ ਅੰਤ ਨਹੀਂ ਪਾ ਸਕਦੇ, ਜਿਵੇਂ ਨਦੀਆਂ ਤੇ ਦਰਿਆ ਸਾਗਰ ਵਿਚ ਵਿਲੀਨ ਹੋ ਕੇ ਵੀ ਉਸ ਦਾ ਥਾਹ ਨਹੀਂ ਪਾ ਸਕਦੇ :

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥

ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥ (ਜਪੁ ਜੀ)

(ਏਤੀ-ਈਅੱਤਾ ਭਾਵ ਸੀਮਾ ਜਾਂ ਪਾਰਵਾਰ)

੨. ਜਦ ਸ਼ਿਵ ਵੀ ਵਿਸ਼ਨੂੰ ਵਾਂਗ ਗੁਰੂ ਰੂਪ ਮਾਈ (ਬ੍ਰਹਮ) ਦਾ ਪ੍ਰਧਾਨ ਚੇਲਾ ਹੈ ਤਾਂ ਗੁਰੂ ਜੀ ਨੇ ਆਪਣੇ 'ਗ੍ਰੰਥ' ਵਿਚ ਉਸ ਦੇ ਭਗਤਾਂ ਦਾ ਆਦਰ ਕਿਉਂ ਨਹੀਂ ਕੀਤਾ ?

ਸਮਾਧਾਨ—ਸ਼ਿਵ ਜੀ ਦੇ ਰਾਵਣ, ਵਾਣਾਸੁਰ ਤੇ ਹਰਨਾਖਸ਼ ਆਦਿ ਭਗਤ ਹੋਏ ਹਨ, ਜਿਹੜੇ ਮਹਾਂ ਨਿਰਦਈ, ਉੱਪਦਰਵੀ, ਹੰਕਾਰੀ ਤੇ ਸੰਤ ਜਨਾਂ ਦੇ ਦੋਖੀ ਸਨ-ਮਹਾ ਕਲਿਆਣਕਾਰੀ-ਗੁਰਬਾਣੀ 'ਚ ਇਨ੍ਹਾਂ ਦਾ ਆਦਰ - ਮਾਨ ਕਿਵੇਂ ਹੋ ਸਕਦਾ ਸੀ ? ਬਲਕਿ ਗੁਰੂ-ਜਨਾਂ ਨੇ ਤਾਂ ਉਨ੍ਹਾਂ ਦੇ ਵਿਨਾਸ਼ ਨੂੰ ਬੜੀ ਪ੍ਰਸੰਨਤਾ ਨਾਲ ਗੰਵਿਆ ਹੈ, ਸੱਚੇ ਜਨ-ਸਨੇਹੀ ਪੁਰਸ਼ਾਂ ਵਾਂਗ :

ਸਹਸਬਾਹੁ ਮਧੁਕੀਟ ਮਹਿਖਾਸਾ ॥
ਹਰਣਾਖਸੁ ਲੇ ਨਖਹੁ ਬਿਧਾਸਾ ॥
ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥੬॥

(ਗਉੜੀ ਮਹਲਾ ੧, ਪੰਨਾ ੨੨੪)

੩. ਹੁਣ ਵਾਂਗ ਗੁਰੂ ਸਾਹਿਬਾਨ ਦੇ ਸਮੇਂ ਵੀ ਚੰਡੀ, ਦੁਰਗਾ, ਨੈਣਾਂ ਦੇਵੀ ਤੇ ਜੁਆਲਾਮੁਖੀ ਆਦਿ ਦੇਵੀਆਂ ਸਨ, ਪਰ ਗੁਰੂ ਗ੍ਰੰਥ ਸਾਹਿਬ 'ਚ ਇਨ੍ਹਾਂ ਦਾ ਨਾਂ ਤਕ ਵੀ ਨਹੀਂ ਲਿਆ ਗਿਆ। ਕਿਉਂ ?

ਸਮਾਧਾਨ—ਜੀਉਂਦੀ ਮਾਂ ਦਾ ਇਸ਼ਨਾਨ ਸ਼ਿੰਗਾਰ ਪੁੱਤਰ ਨਹੀਂ ਕਰਾ ਸਕਦਾ, ਤੇ ਮਿਰਤਕ ਮਾਂ ਦੀ ਲਾਸ਼ ਨੂੰ ਨਹੀਂ ਨੁਹਾਉਂਦਾ-ਇਹ ਧਰਮ ਹੈ, ਇਹ ਸਦਾਚਾਰ ਹੈ। ਕੋਈ ਵੀ ਇਸਤਰੀ ਇਸ਼ਨਾਨ ਤੇ ਸ਼ਿੰਗਾਰ ਰਾਹੀਂ ਮਨੁੱਖ ਤੋਂ ਪੂਜੀ ਨਹੀਂ ਜਾਂਦੀ। ਵੈਦਿਕ ਰਿਸ਼ੀਆਂ ਨੇ ਇਸਤਰੀ ਤੇ ਮਨੁੱਖ ਦੇ ਮਿਲਾਪ 'ਚ ਕੋਈ ਗੜਬੜ ਅਨੁਭਵ ਕੀਤੀ ਹੋਵੇਗੀ, ਤਦੇ ਉਨ੍ਹਾਂ ਨੇ ਵੈਦਿਕ ਕਰਮ-ਕਾਂਡ 'ਚ ਇੰਦਰ

ਆਦਿ ਦੇਵਤਿਆਂ ਨਾਲ ਉਨ੍ਹਾਂ ਦੀਆਂ ਇੰਦਰਾਣੀ ਆਦਿ ਪਤਨੀਆਂ ਦੀ ਪੂਜਾ ਨਹੀਂ ਮੰਨੀ ਤੇ ਨਾ ਹੀ ਸੁਤੰਤਰ ਰੂਪ ਤੋਂ ਦੇਵੀਆਂ ਦੀ। ਧਰਮ-ਸ਼ਾਸਤਰਾਂ 'ਚ ਵੀ ਬ੍ਰਹਮਚਾਰੀ ਲਈ ਜੁਆਨ ਗੁਰ ਪਤਨੀ ਦੇ ਪੈਰ ਛੂਹਣ ਦਾ ਨਿਸ਼ੇਧ ਹੈ, ਤੇ ਗੁਰੂਆਣੀ ਦੀ ਪੂਜਾ ਦਾ ਕੋਈ ਵਿਧਾਨ ਨਹੀਂ।

ਉਂਝ ਤਾਂ ਆਪਣੇ ਪੂਰਬਲੇ ਕਰਮਾਂ ਤੇ ਸਾਧਨਾਂ ਦੇ ਬਲ ਨਾਲ ਕਈ ਇਸਤਰੀਆਂ ਵੈਦਿਕ ਸੂਤਕਤਾਂ ਦੀ ਦ੍ਰਿਸ਼ਟਾ ਰਚਣਹਾਰ ਰਿਸ਼ੀਆਣੀਆਂ, ਬ੍ਰਹਮਚਾਰਨੀਆਂ, ਬ੍ਰਹਮ-ਬਾਦਨੀਆਂ ਤੇ ਮਹਾਂਵਿਦਵਾਨ ਹੋ ਚੁੱਕੀਆਂ ਸਨ ਤੇ ਕਈ ਅਤੁੱਲ ਸਰੀਰਕ ਬਲ ਵਾਲੀਆਂ ਹੋਣ ਕਾਰਨ ਯੁੱਧ ਬੀਰ,ਨਰਬਲੀ ਲੈਣ ਵਾਲੀਆਂ, ਨਰਮੁੰਡ ਗਲ 'ਚ ਪਾਉਣ ਵਾਲੀਆਂ, ਮਦਰਾ ਮਾਸ ਖਾਣ ਵਾਲੀਆਂ, ਸ਼ੇਰਾਂ ਦੀ ਸਵਾਰੀ ਕਰਨ ਵਾਲੀਆਂ, ਲੋਕਾਂ ਨੂੰ ਭੈ-ਭੀਤ ਕਰ ਕੇ ਆਪਣੀ ਪੂਜਾ ਕਰਾਉਣ ਵਾਲੀਆਂ, ਦੇਸ਼ਪਤੀ ਤੇ ਭੂਮੀਪਤੀ ਹੋਈਆਂ ਹਨ, ਪਰ ਵੇਦਾਂ ਤੇ ਉਪਨਿਸ਼ਦਾਂ 'ਚ ਪ੍ਰਕਿਰਤੀ ਰੂਪ ਇਸਤਰੀ ਦੀ ਪੂਜਾ ਨਹੀਂ ਮੰਨੀ ਗਈ। ਕੇਵਲ ਪੁਰਸ਼ ਰੂਪ ਦੇਵਤਾ ਨੂੰ ਪੂਜਯ ਤੇ ਪੁਰਸ਼ ਰੂਪ ਪ੍ਰਮਾਤਮਾ ਨੂੰ ਉਪਾਸਯ ਤੇ ਗਯੇ (ਜਾਨਣਯੋਗ) ਬ੍ਰਹਮ ਮੰਨਿਆ ਹੈ।

ਬਾਮ-ਮਾਰਗੀਆਂ ਨੇ ਹੀ ਤੰਤਰਾਂ ਤੇ ਪੁਰਾਣਾਂ ਰਾਹੀਂ ਪੱਥਰ-ਮਈ ਇਸਤਰੀਆਂ ਦੀ ਪੂਜਾ ਆਰੰਭ ਕੀਤੀ ਹੈ। ਇਹ ਲੋਕ ਮਦਰਾ, ਮਾਸ ਤੇ ਵਿਭਚਾਰ ਨੂੰ ਹੀ ਦੇਵੀ-ਦੇਵਤਿਆਂ ਦੀ ਪ੍ਰਸੰਨਤਾ ਤੇ ਆਤਮ-ਕਲਿਆਣ ਦਾ ਸਾਧਨ ਮੰਨਦੇ ਹਨ। ਪਰੰਤੂ ਅੱਜ ਤਕ ਕਿਸੇ ਵੀ ਜਿਊਂਦੀ ਇਸਤਰੀ ਨੇ ਆਪਣਾ ਹਾਰ-ਸ਼ਿੰਗਾਰ ਕਿਸੇ ਮਰਦ ਤੋਂ ਨਹੀਂ ਕਰਾਇਆ। ਜੇ ਅਜ ਵੀ ਇਹ ਇਸਤਰੀਆਂ ਜਿਊਂਦੀਆਂ ਹੁੰਦੀਆਂ, ਜਾਂ ਇਨ੍ਹਾਂ ਦਾ ਕੋਈ ਸੰਬੰਧੀ ਜੀਉਂਦਾ ਹੁੰਦਾ ਤਾਂ ਇਹ ਬਾਮ-ਪੰਥੀਏ ਇਸਤਰੀਆਂ ਦੀ ਨਿਰਾਦਰ ਭਰੀ ਪੂਜਾ ਕਰਨ 'ਚ ਕਦੇ ਸਫਲ ਨਾ ਹੁੰਦੇ! ਇਸ਼ਨਾਨ ਤੇ ਸ਼ਿੰਗਾਰ ਰਾਹੀਂ ਇਸਤਰੀ ਪੂਜਾ ਸੰਸਾਰ ਭਰ ਦੇ ਧਰਮਾਂ 'ਚ ਸਦਾਚਾਰ-ਹੀਣ ਹੋਣ ਕਾਰਨ ਦੁਰਾਚਾਰ ਮੰਨੀ ਗਈ ਹੈ। ਇਸੇ ਲਈ ਗੁਰੂ ਗ੍ਰੰਥ ਸਾਹਿਬ 'ਚ ਇਨ੍ਹਾਂ ਅਖਾਉਤੀ ਦੇਵੀਆਂ ਦਾ ਕੋਈ ਮਾਨ-ਮਹੱਤਵ ਨਹੀਂ, ਬਲਕਿ ਤ੍ਰਿਸਕਾਰ ਮਿਲਦਾ ਹੈ:

ਮਹਾ ਮਾਈ ਕੀ ਪੂਜਾ ਕਰੈ ॥
ਨਰ ਸੈ ਨਾਰਿ ਹੋਇ ਅਉਤਰੈ ॥ (ਪੰਨਾ ੮੭੪)

ਅਰਥਾਤ, ਜੋ ਮਨੁੱਖ ਦੇਵੀ ਦੀ ਪੂਜਾ ਕਰਦਾ ਹੈ ਉਹ ਮਰ ਕੇ ਔਰਤ ਦੀ ਜੂਨ ਹੀ ਪਏਗਾ।

ਸ਼ਿਵ ਜੀ ਵਾਂਗ ਵਿਸ਼ਨੂੰ ਵੀ ਤਾਂ ਮਾਇਆਪਤੀ, ਨਿਰਗੁਣ, ਨਿਰਾਕਾਰ,

ਅੰਤਰਯਾਮੀ, 'ਸਤਿਗੁਰ ਪ੍ਰਸਾਦਿ' ਰੂਪ ਗੁਰੂ ਦਾ ਪ੍ਰਮੁੱਖ ਸਿੱਖ (ਚੇਲਾ) ਹੀ ਹੈ। ਕੀ ਗੁਰੂ ਜੀ ਨੇ ਬਾਣੀ ਵਿਚ ਉਸ ਦੇ ਭਗਤਾਂ ਦਾ ਬਹੁਤ ਮਾਨ ਕਰ ਕੇ ਪੱਖਪਾਤ ਨਹੀਂ ਕੀਤਾ ?

ਸਮਾਧਾਨ—ਇਹ ਪੱਖ-ਪਾਤ ਨਹੀਂ ਸਗੋਂ ਯਥਾਰਥਤਾ ਹੈ, ਕਿਉਂਕਿ ਵਿਸ਼ਨੂੰ ਜੀ ਦੇ ਧਰੂਵ, ਪ੍ਰਹਿਲਾਦ, ਅਜਾਮਿਲ, ਗਨਿਕਾ, ਨਾਮਦੇਵ, ਸੈਨ, ਰਵਿਦਾਸ, ਸਧਨਾ ਤੇ ਧੰਨਾ ਆਦਿ ਭਗਤ ਪਰਮ ਸਾਤਵਿਕੀ, ਮਹਾਂ ਕ੍ਰਿਪਾਲੂ, ਅਤਿਅੰਤ ਦਿਆਲੂ, ਨਿਰਉਪਦਰਵੀ, ਨਿਰਹੰਕਾਰੀ, ਮਾਨ-ਮੋਹ ਤੋਂ ਰਹਿਤ, ਨਿਰਵੈਰ ਤੇ ਪ੍ਰਾਣੀ ਮਾਤਰ ਦੇ ਹਿਤੈਸ਼ੀ ਹੋਏ ਹਨ। ਗੁਰੂ ਵਰ ਕਿਉਂਕਿ ਦੁਸ਼ਟਤਾ ਦੇ ਅੰਤ ਤੇ ਲੋਕਹਿਤੂ ਸ਼ਕਤੀਆਂ ਦੇ ਉਭਾਰ ਲਈ ਦ੍ਰਿੜ੍ਹ ਸੰਕਲਪ ਸਨ, ਇਸ ਲਈ ਉਨ੍ਹਾਂ ਨੇ ਪੱਖ-ਪਾਤ ਨਹੀਂ ਸਗੋਂ ਸਚਾਈ ਦਾ ਰਾਹ ਪੂਰਿਆ ਹੈ। ਸਾਤਵਿਕੀ ਭਗਤਾਂ ਦਾ ਅਚੁੱਕ ਪ੍ਰਸੰਸਕ ਤੇ ਜਨ-ਦਰੋਹੀ ਚੰਡਾਲਾਂ ਦਾ ਪੱਕਾ ਨਿੰਦਕ ਹੋਣਾ ਨਾਨਕ-ਘਰ ਲਈ ਮਾਨ ਤੇ ਸ਼ੋਭਾ ਦਾ ਲਖਾਇਕ ਹੈ, ਪੱਖਪਾਤ ਦਾ ਨਹੀਂ।

ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥
ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥
ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ॥ ੪ ॥

(ਆਸਾ ਮਹਲਾ ੪, ਪੰਨਾ ੪੫੧)

ਇਥੇ ਪ੍ਰਭੂ ਨੂੰ ਵੀ (ਜਿਸ ਨੂੰ 'ਨਿਰਵੈਰ' ਕਿਹਾ ਜਾਂਦਾ ਹੈ) 'ਅਹੰਕਾਰੀਆਂ ਨਿੰਦਕਾਂ ਤੇ ਦੁਸ਼ਟਾਂ' ਦਾ ਮਹਾਂ ਵਿਰੋਧੀ ਦੱਸਿਆ ਗਿਆ, ਜੋ ਹਰਨਾਖਸ਼ਾਂ ਨੂੰ ਮੌਤ ਦੇ ਘਾਟ ਉਤਾਰ ਕੇ ਪ੍ਰਹਿਲਾਦਾਂ ਦੀ ਰੱਖਿਆ ਕਰਦਾ ਆਇਆ ਹੈ, ਅੱਜ ਤੋਂ ਨਹੀਂ ਸਗੋਂ ਜੁਗਾਂ-ਜੁਗਾਂਤਰਾਂ ਤੋਂ।

ਦੂਜੇ, ਇਹ ਦੱਸਣ ਲਈ ਕਿ ਕੋਈ ਵੀ ਜੰਤਰ-ਮੰਤਰ ਜਾਂ ਤੰਤਰ ਹੋਵੇ, ਅਨੰਨ ਸ਼ਰਧਾ ਜਾਂ ਦ੍ਰਿੜ੍ਹ ਭਾਵਨਾ ਵਾਲੇ ਵਿਅਕਤੀ ਲਈ ਫਲ-ਸਿੱਧੀ ਦਾ ਸਾਧਨ ਬਣ ਜਾਂਦਾ ਹੈ। ਗੁਰੂ ਜੀ ਨੇ ਧੰਨਾ ਤੇ ਨਾਮਦੇਵ ਆਦਿ ਭਗਤਾਂ ਦੀਆਂ ਮਿਸਾਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੀਆਂ ਹਨ, ਪੱਥਰ-ਪੂਜਾ ਸਿਖਾਉਣ ਲਈ ਨਹੀਂ। ਵਿਸ਼ਨੂੰ ਭਗਤਾਂ ਵਾਲੀ ਪੂਜਾ-ਵਿਧੀ ਦਾ ਮੰਡਨ ਨਾ ਕਰਨਾ ਵੀ ਦਸਦਾ ਹੈ ਕਿ ਗੁਰੂ-ਜਨ ਪੱਖ-ਪਾਤੀ ਨਹੀਂ ਸਨ :

੫. ਪ੍ਰਾਨੀ ਨਾਰਾਇਨ ਸੁਧਿ ਲੇਹਿ ॥ (ਰਾਮਕਲੀ ਮਹਲਾ ੯,ਪੰਨਾ ੯੦੨)

ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ ॥

(ਸੋਰਠਿ ਮ: ੯, ਪੰਨਾ ੬੩੩)

ਆਦਿ ਅਨੇਕ ਗੁਰੂ-ਵਾਕਾਂ ਤੋਂ ਲੱਗਦਾ ਹੈ ਕਿ ਗੁਰੂ ਸਾਹਿਬਾਨ ਵਿਸ਼ਨੂੰ-ਭਗਤੀ ਦੇ ਹਾਮੀ ਸਨ, {ਨਾਰਾਇਣ ਤੇ ਮੁਰਾਰਿ (ਮੁਰ ਰਾਖਸ਼ਸ਼ ਦਾ ਵੈਰੀ ) ਵਿਸ਼ਨੂੰ ਨੂੰ ਮੰਨਿਆ ਜਾਂਦਾ ਹੈ} ਕੀ ਨਹੀਂ ?

**ਸਮਾਧਾਨ**—ਪਰ ਇਹ ਸ਼ੰਕਾ ਨਿਰਮੂਲ ਹੈ, ਕਿਉਂਕਿ ਗੁਰੂ ਸਾਹਿਬਾਨ ਪੁਰਾਣਾਚਾਰੀਆਂ ਵਾਂਗ ਸਰੀਰਧਾਰੀ ਵਿਅਕਤੀਆਂ ਨੂੰ ਹੀ ਈਸ਼ਵਰ ਮੰਨ ਕੇ ਅਨੇਕ ਈਸ਼ਵਰਵਾਦ ਨਹੀਂ ਚਲਾਉਣਾ ਚਾਹੁੰਦੇ ਸਨ। ਉਹ ਤਾਂ ਪੌਰਾਣਿਕ ਅਨੇਕ ਈਸ਼ਵਰਵਾਦ ਜਿਸ ਨੇ ਭਾਰਤੀ ਪ੍ਰਾਚੀਨ ਜਾਤੀ ਦੀ ਏਕਤਾ ਨੂੰ ਖੇਰੂੰ-ਖੇਰੂੰ ਕੀਤਾ ਸੀ, ਦਾ ਵਿਰੋਧ ਕਰ ਕੇ ਇਕੋ ਵਿਆਪਕ ਪ੍ਰਭੂ ਦੀ ਭਗਤੀ ਮੁੜ ਬਹਾਲ ਕਰਨੀ ਚਾਹੁੰਦੇ ਸਨ।

ਜੇ ਗੁਰੂ ਜੀ ਵਿਸ਼ਨੂੰ ਭਗਤੀ ਦੇ ਹਾਮੀ ਹੁੰਦੇ ਤਾਂ ਵਿਸ਼ਨੂੰ ਨੂੰ ਮਾਇਆਪਤੀ, ਅੰਤਰਾਮਤਾ, ਅੰਤਰਯਾਮੀ ਰੂਪ ਗੁਰੂ ਦਾ ਪ੍ਰਧਾਨ ਸ਼ਿਸ਼ ਕਿਉਂ ਕਹਿੰਦੇ ? ਕਬੀਰ ਤੇ ਫਰੀਦ ਦੀ ਬਾਣੀ ਨੂੰ, ਗੁਰੂ ਗ੍ਰੰਥ ਸਾਹਿਬ ਜੀ 'ਚ ਕਿਉਂ ਚਾੜ੍ਹਦੇ ? ਕਿਉਂਕਿ ਇਹ ਦੋਵੇਂ ਵਿਸ਼ਨੂੰ ਭਗਤ ਨਹੀਂ ਸਨ।ਇਸ ਤੋਂ ਬਿਨਾਂ ਕਿਸੇ ਗੁਰੂ ਵਿਅਕਤੀ ਨੇ ਆਪਣੇ (ਅੰਗਦ ਆਦਿ) ਸ਼ਿਸ਼ਾਂ ਨੂੰ ਵਿਸ਼ਨੂੰ ਭਗਤੀ ਦਾ ਉਪਦੇਸ਼ ਨਹੀਂ ਦਿੱਤਾ ਤੇ ਇਹ ਵੀ ਕਿਤੇ ਨਹੀਂ ਮਿਲਦਾ ਕਿ ਆਪਣੇ ਕਿਸੇ ਸ਼ਿਸ਼ ਨੂੰ "ਓਮ ਨਮੋ ਭਗਵਤੇ ਵਾਸੁਦੇਵਾਯ" "ਓਮ ਨਮੋ ਨਾਰਾਣਯ" ਕਲੀ ਕ੍ਰਿਸ਼ਣਤਯ ਨਮ :' ਹੋ ਰਾਮਾਯ ਨਮ : ਆਦਿ ਵਿਸ਼ਨੂੰ-ਮੰਤਰਾਂ ਦਾ ਗੁਰ-ਮੰਤਰ ਦਿੱਤਾ ਹੋਵੇ ਜਾਂ ਜਾਪ ਦੱਸਿਆ ਹੋਵੇ ! ਤਦੇ ਗੁਰ-ਪਰੰਪਰਾ ਵਿਚ ਵਿਸ਼ਨੂੰ ਜੀ ਸੰਬੰਧੀ ਕੋਈ ਮੰਤਰ ਪ੍ਰਚਲਤ ਨਹੀਂ ਹੋਇਆ—ਸੋ ਗੁਰੂ -ਜਨ ਵਿਸ਼ਨੂੰ-ਭਗਤ ਨਹੀਂ ਸਨ।

੬. ਜੇ ਗੁਰੂ ਸਾਹਿਬਾਨ ਵਿਸ਼ਨੂੰ ਭਗਤੀ ਦੇ ਪ੍ਰਚਾਰਕ ਨਹੀਂ ਸਨ ਤਾਂ ਉਨ੍ਹਾਂ ਨੇ :

ਰਾਮ ਜਪਉ ਜੀਅ ਐਸੇ ਐਸੇ ॥
ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥ (ਪੰਨਾ ੩੩੭)

ਅਤੇ

ਕਹੁ ਨਾਨਕ ਅਬ ਓਟ ਹਰਿ ,
ਗਜ ਜਿਉ ਹੋਹੁ ਸਹਾਇ ॥(ਮਹਲਾ ੯, ਪੰਨਾ ੧੪੨੯)

ਆਦਿ ਪ੍ਰੇਰਣਾਤਮਕ ਉਪਦੇਸ਼ ਕਿਉਂ ਦਿਤਾ ?

ਸਮਾਧਾਨ-ਇਸ ਸ਼ੰਕਾ ਦਾ ਨਿਵਾਰਨ 'ਕਰਮ ਖੰਡ' ਵਾਲੀ ਪਉੜੀ ਦੇ ਭਾਵ-ਅਰਥ ਚੰਗੀ ਤਰ੍ਹਾਂ ਸਮਝਣ ਨਾਲ ਮਿਲ ਜਾਏਗਾ। ਇਸ ਪਉੜੀ ਵਿਚ ਰਾਮ-ਭਗਤੀ ਦਾ ਸਰੂਪ ਤੇ ਫਲ ਦੱਸਿਆ ਗਿਆ ਹੈ :

ਕਰਮ ਖੰਡ ਕੀ ਬਾਣੀ ਜੋਰੁ ॥ ਤਿਥੈ ਹੋਰੁ ਨ ਕੋਈ ਹੋਰੁ ॥
ਤਿਥੈ ਜੋਧ ਮਹਾਬਲ ਸੂਰ ॥ ਤਿਨ ਮਹਿ ਰਾਮੁ ਰਹਿਆ ਭਰਪੂਰ ॥
ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥ ਤਾ ਕੇ ਰੂਪ ਨ ਕਥਨੇ ਜਾਹਿ ॥
ਨਾ ਓਹਿ ਮਰਹਿ ਨ ਠਾਗੇ ਜਾਹਿ ॥ ਜਿਨ ਕੈ ਰਾਮੁ ਵਸੈ ਮਨ ਮਾਹਿ ॥
ਤਿਥੈ ਭਗਤ ਵਸਹਿ ਕੇ ਲੋਅ ॥ ਕਰਹਿ ਅਨੰਦੁ ਸਚਾ ਮਨਿ ਸੋਇ ॥
ਸਚ ਖੰਡਿ ਵਸੈ ਨਿਰੰਕਾਰੁ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥
ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ ਕਥੈ ਤ ਅੰਤ ਨ ਅੰਤ ॥
ਤਿਥੈ ਲੋਅ ਲੋਅ ਆਕਾਰ ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥
ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ ਕਥਨਾ ਕਰੜਾ ਸਾਰੁ ॥੩੭॥

(ਜਪੁ ਜੀ)

## ਕੁਝ ਔਖੇ ਪਦ-ਅਰਥ

**ਕਰਮ ਖੰਡ**=ਕਰਮ, (ਤੋਂ ਪ੍ਰਾਪਤ ਹੋਣ ਵਾਲਾ) ਐਸ਼ਵਰਜ ਰੂਪ ਲੋਕ। ਬਾਣੀ=ਪਰਿਭਾਸ਼ਾ ਜਾਂ ਸੰਗਿਆ। **ਜੋਰੁ** = ਬਲ, ਸ਼ਕਤੀ। **ਸੂਰ**=ਸੂਰਮੇ, ਬਹਾਦਰ। **ਸੀਤੋ**=ਸੀਤਾ ਜੀ ਵਰਗੀਆਂ। **ਕੇ**=ਕਿੰਨੇ ਹੀ, ਭਾਵ ਬਹੁਤ ਸਾਰੇ **ਸੋਇ**=ਉਹ ਪ੍ਰਭੂ। **ਲੋਅ**=ਲੋਕ ਜਾਂ ਕਰਮ ਖੰਡ। **ਸਚ ਖੰਡਿ**=ਕਮਲ ਰੂਪੀ ਹਿਰਦੇ ਸਥਲ ਵਿਚ। **ਕਰਿ ਕਰਿ**=ਚਰ ਤੇ ਅਚਰ ਜਗਤ ਨੂੰ ਪੈਦਾ ਕਰ ਕੇ। **ਨਦਰਿ ਨਿਹਾਲ**=ਪ੍ਰਸੰਨ ਦ੍ਰਿਸ਼ਟੀ, ਪ੍ਰਸੰਨਤਾ ਭਰੀ ਨਜ਼ਰ। **ਖੰਡ**=ਦੇਸ਼। **ਮੰਡਲ**=ਭੂਮੰਡਲ। **ਵਰਭੰਡ**=ਸਾਰਾ ਬ੍ਰਹਮੰਡ। **ਲੋਅ ਲੋਅ**=ਹੇਠਲੇ ਤੇ ਉਤਲੇ, ਸਾਰੇ ਲੋਕਾਂ ਦੇ। **ਆਕਾਰ** =ਸੂਖਮ ਚਿੱਤਰ। **ਵਿਗਸੈ**=ਪ੍ਰਸੰਨ ਹੁੰਦਾ, ਖੁਸ਼ ਹੁੰਦਾ। **ਕਰੜਾ**=ਕਠਿਨ। **ਸਾਰ**=ਲੋਹਾ।

**ਭਾਵ ਅਰਥ**—ਕਰਮ (ਪੁਰਸ਼ਾਰਥ) ਤੋਂ ਪ੍ਰਾਪਤ ਹੋਣ ਵਾਲੇ ਐਸ਼ਵਰਜ ਰੂਪ ਲੋਕ ਦੀ ਪਰਿਭਾਸ਼ਾ ਮਨੁੱਖਾਂ ਦੇ ਬਲ ਅਨੁਸਾਰ ਹੁੰਦੀ ਹੈ। ਬਲ ਤੋਂ ਬਿਨਾਂ ਸੰਸਾਰਿਕ ਐਸ਼ਵਰਜ ਦਾ ਹੋਰ ਕੋਈ ਸਾਧਨ ਨਹੀਂ। ਉਸ ਐਸ਼ਵਰਜ ਰੂਪੀ ਲੋਕ ਵਿਚ ਜੋਧੇ, ਮਹਾਂਬਲੀ ਤੇ ਸੂਰਮੇ ਹੀ ਉੱਚਤਾ ਨੂੰ ਪ੍ਰਾਪਤ ਹੁੰਦੇ ਹਨ ਜਾਂ ਸਨਮਾਨਿਤ ਹੁੰਦੇ

ਹਨ। ਉਨ੍ਹਾਂ ਦੇ ਰੋਮ-ਰੋਮ 'ਚ ਰਾਮ ਭਰਪੂਰ ਰਹਿੰਦੇ ਹਨ ਜਾਂ ਉਹ ਕਰਮ ਤੇ ਆਚਾਰ ਵਿਚ ਸ੍ਰੀ ਰਾਮ ਜੀ ਦੇ ਸਮਾਨ ਹੁੰਦੇ ਹਨ। ਉਸ ਖੰਡ ਵਿਚ ਮਹਾਰਾਣੀ ਸੀਤਾ ਵਰਗੀ ਮਹੱਤਤਾ ਵਾਲੀਆਂ ਇਸਤਰੀਆਂ ਹੁੰਦੀਆਂ ਹਨ ਜਾਂ ਮਹਾਂ ਪਤੀਬ੍ਰਤਾ ਇਸਤਰੀਆਂ ਹੁੰਦੀਆਂ ਹਨ। ਉਨ੍ਹਾਂ ਦੀ ਸੁੰਦਰਤਾ ਵਰਨਣ ਨਹੀਂ ਕੀਤੀ ਜਾ ਸਕਦੀ। ਅਜਿਹੇ ਵਿਅਕਤੀ ਨਾ ਰੋਗ ਨਾਲ ਮਰਦੇ ਹਨ ਤੇ ਨਾ ਹੀ ਨੀਤੀ ਵਿਚ ਕਿਸੇ ਤੋਂ ਮਾਤ ਹੁੰਦੇ ਹਨ, ਜਿਨ੍ਹਾਂ ਦੇ ਮਨਾਂ 'ਚ ਸ੍ਰੀ ਰਾਮ, ਕਰਮ ਦੇ ਆਚਾਰ ਰਾਹੀਂ ਵਾਸ ਕਰਦੇ ਹੋਣ। ਉਸ ਖੰਡ ਵਿਚ (ਸ੍ਰੀ ਰਾਮ ਦੇ ਸਮਾਨ) ਕਿੰਨੇ ਹੀ ਕਰਮਯੋਗੀ ਭਗਤ ਰਹਿੰਦੇ ਹਨ, ਜਿਹੜੇ ਆਪਣੇ ਕਲਿਆਣਕਾਰੀ ਵਿਵਹਾਰ ਰਾਹੀਂ ਸਭ ਨੂੰ ਸੁਖੀ ਕਰਦੇ ਹਨ। ਉਨ੍ਹਾਂ ਕਰਮਯੋਗੀਆਂ ਦੇ ਮਨਾਂ ' ਚ ਉਹ ਸੱਚਾ ਜਗਦੀਸ਼ ਨਿਵਾਸ ਕਰਦਾ ਹੈ ਭਾਵ, ਛਿਣ ਭਰ ਵੀ ਨਹੀਂ ਭੁੱਲਦਾ। ਹਾਂ, ਉਨ੍ਹਾਂ ਕਰਮਯੋਗੀਆਂ ਦੇ ਹਿਰਦੇ-ਰੂਪੀ ਕਮਲ ਸਥਲਾਂ ਵਿਚ ਉਹ ਨਿਰਾਕਾਰ ਬ੍ਰਹਮ ਰਹਿੰਦਾ ਹੈ ਜੋ ਦਰ (ਜੰਗਮ) ਤੇ ਅਚਰ (ਸਥਾਵਰ) ਜਗਤ ਨੂੰ ਪੈਦਾ ਕਰਕੇ ਪ੍ਰਸੰਨਤਾ ਪੂਰਵਕ ਦੇਖਦਾ ਹੈ। ਉਸ ਬ੍ਰਹਮ 'ਚ ਸਾਰੇ ਹੀ ਦੇਸ਼, ਭੂ-ਮੰਡਲ ਜਾਂ ਸੰਪੂਰਨ ਬ੍ਰਹਿਮੰਡ ਹੀ ਸਮਾਇਆ ਹੋਇਆ ਹੈ। ਜੇ ਕੋਈ ਕਹੇ, 'ਕਿੱਦਾਂ ?' ਤਾਂ ਉੱਤਰ ਇਹੋ ਹੋਵੇਗਾ ਕਿ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ, ਬਿਲਕੁਲ ਨਹੀਂ ਪਾਇਆ ਜਾ ਸਕਦਾ। ਉਸ ਸਤਿ-ਬ੍ਰਹਮ 'ਚ ਹੇਠਲੇ ਤੇ ਉਤਲੇ ਸਾਰੇ ਲੋਕਾਂ ਦੇ ਸੂਖਮ ਆਕਾਰ ਜਾਂ ਚਿੱਤਰ ਰਹਿੰਦੇ ਹਨ, ਜਿਨ੍ਹਾਂ ਵਿਚ ਉਸ ਦੀ ਆਗਿਆ ਅਨੁਸਾਰ ਕਾਰਜ ਹੁੰਦੇ ਰਹਿੰਦੇ ਹਨ। ਉਹ ਸਾਰੇ ਕਾਰਜਾਂ ਨੂੰ ਹੁੰਦਾ ਵੇਖਦਾ ਹੈ ਤੇ ਕਰਮਯੋਗੀਆਂ ਰਾਹੀਂ ਆਪਣੀ ਆਗਿਆ ਦਾ ਪਾਲਨ ਹੁੰਦਾ ਵੇਖ ਕੇ ਪ੍ਰਸੰਨ ਹੁੰਦਾ ਹੈ। ਉਸ ਦੇ ਸੁਭਾਅ ਜਾਂ ਸਰੂਪ ਬਾਰੇ ਠੀਕ-ਠੀਕ ਕਹਿਣਾ ਅਤਿਅੰਤ ਕਠਿਨ ਹੈ, ਭਾਵ ਮਨੁੱਖੀ ਪਹੁੰਚ ਤੋਂ ਪਰੇ ਹੈ। ਇਹ ਨਾਨਕ ਦਾ ਮੱਤ ਜਾਂ ਦ੍ਰਿਸ਼ਟੀ ਹੈ।

## ਵਿਆਖਿਆ

ਬ੍ਰਹਮ ਚਰਜ, ਗ੍ਰਹਿਸਤ ਆਦਿ ਆਸ਼ਰਮਾਂ ਦੀ ਭਲੀ-ਭਾਂਤ ਪਾਲਣਾ ਲਈ ਤੇ ਉਨ੍ਹਾਂ ਦੇ ਪਰਉਪਕਾਰ, ਵਿਦਿਆ ਆਦਿ ਉਚਿਤ ਕਰਮਾਂ ਦੇ ਯਥਾ ਸਮੇਂ ਪ੍ਰਬੰਧ ਲਈ ਐਸ਼ਵਰਜ ਜਾਂ ਧਨ-ਸੰਪਤੀ ਅਤਿ ਆਵੱਸ਼ਕ ਹਨ। ਜਿਹੜਾ ਸਮਾਜ ਜਾਂ ਜ਼ਾਤੀ ਸੰਸਾਰਿਕ ਐਸ਼ਵਰਜ ਤੋਂ ਬਿਨਾਂ ਹੈ, ਸੰਪਤੀਹੀਣ ਤੇ ਵਿਭੂਤੀਹੀਣ ਹੈ, ਉਹ ਦੀਨ, ਦੁਖੀ ਤੇ ਦਿਰਿੱਦ੍ਰੀ ਹੋਣ ਕਰਕੇ ਲੋਕ ਉਪਕਾਰ ਆਦਿ ਕਰਮ ਨਹੀਂ ਕਰ ਸਕਦੀ, ਨਾ ਹੀ ਆਸ਼ਰਮਾਂ ਦੀ ਸਹੀ ਵਿਵਸਥਾ ਕਰ ਸਕਦੀ ਹੈ। ਮਾਰਗ-ਦਰਸ਼ਕਾਂ, ਪ੍ਰਚਾਰਕਾਂ ਤੇ ਵਿਦਵਾਨਾਂ ਦਾ ਯਥਾਯੋਗ ਸੰਸ਼ੋਧਨ ਵੀ ਨਹੀਂ ਕਰ ਸਕਦੀ। ਇਹ ਹੀ ਨਹੀਂ, ਮਨੁੱਖਾਂ ਨੂੰ ਉਮਰ ਭਰ ਸੁਖ ਪੂਰਵਕ ਜੀਵਨ ਬਿਤਾਉਣ ਲਈ ਤੇ ਸਮਾਜ ਵਿਚ ਮਾਨ-ਸਹਿਤ ਰਹਿਣ ਲਈ ਹਰ ਕਿਸਮ ਦੇ ਸੰਸਾਰਿਕ ਐਸ਼ਵਰਜ ਦੀ ਪਰਮ ਲੋੜ ਹੈ।

ਸਾਰੇ ਭੂ-ਮੰਡਲ ਉੱਤੇ ਜਿੰਨਾ ਵੀ ਸੰਸਾਰਕ ਐਸ਼ਵਰਜ ਹੈ, ਜਿੰਨੀ ਵੀ ਸੰਪਤੀ ਜਾਂ ਵਿਭੂਤੀ ਹੈ, ਸਭ ਦਾ ਸਾਧਨ ਕੇਵਲ ਬਲ ਹੈ। ਜਿਸ ਕੋਲ ਬਲ ਨਹੀਂ, ਉਹ ਐਸ਼ਵਰਜ, ਸੰਪਤੀ ਜਾਂ ਵਿਭੂਤੀ ਵਾਲਾ ਕਿਵੇਂ ਹੋ ਸਕਦਾ ਹੈ ?

ਬਲੁ ਛੁਟਕਿਓ ਬੰਧਨ ਪਰੇ, ਕਛੂ ਨ ਹੋਤ ਉਪਾਇ ॥

(ਮਹਲਾ ੯, ਪੰਨਾ ੧੪੨੯)

ਐਸ਼ਵਰਜ ਪ੍ਰਾਪਤੀ ਲਈ ਸਰੀਰਕ-ਬਲ, ਧਰਮ-ਬਲ, ਵਿਦਿਆ-ਬਲ ਤੇ ਨੀਤੀ-ਬਲ ਹੋਣੇ ਜ਼ਰੂਰੀ ਹਨ। ਜਿਸ ਕੋਲ ਇਹ ਚਾਰੇ ਬਲ ਹੋਣ, ਪੰਜਵਾਂ ਸਮਾਜਿਕ-ਬਲ ਆਪੇ ਆ ਜਾਂਦਾ ਹੈ, ਕਿਉਂਕਿ ਇਹ ਚਾਰੇ ਬਲ ਉਸ ਦੀ ਨੀਂਹ ਹਨ ਤੇ ਸਮਾਜਿਕ-ਬਲ ਵਾਲੇ ਕੋਲ ਸੰਸਾਰਿਕ ਐਸ਼ਵਰਜ ਬਿਨਾਂ ਕਸ਼ਟ ਇਕੱਠਾ ਹੋ ਜਾਂਦਾ ਹੈ :

ਬਲੁ ਹੋਆ ਬੰਧਨ ਛੁਟੇ, ਸਭੁ ਕਿਛੁ ਹੋਤ ਉਪਾਇ ॥ (ਮਹਲਾ ੯, ਪੰਨਾ ੧੪੨੯)

ਹਰ ਆਤਮ-ਸਨਮਾਨੀ ਵਿਅਕਤੀ, ਸਮਾਜ ਜਾਂ ਜਾਤੀ ਦਾ ਧਰਮ ਹੈ ਕਿ ਉਹ ਆਸ਼ਰਮਾਂ ਨੂੰ ਠੀਕ ਰੱਖਣ, ਇਹਨਾਂ ਦੇ ਕਲਿਆਣਕਾਰੀ ਕਰਮਾਂ ਨੂੰ ਠੀਕ ਸਮੇਂ ਠੀਕ ਵਿਧੀ ਨਾਲ ਕਰਨ ਤੇ ਸੁਖੀ ਜੀਵਨ-ਨਿਰਵਾਹ ਲਈ ਐਸ਼ਵਰਜ ਤੇ ਉਸ ਦੇ ਇਕੋ ਇਕ ਸਾਧਨ ਬਲ ਦਾ ਸੰਪਾਦਨ ਕਰੇ—ਇਹੋ ਉਪਦੇਸ਼ ਦੇਣ ਲਈ 'ਕਰਮ-ਖੰਡ' ਵਾਲੀ ਪਉੜੀ ਦਾ ਆਰੰਭ ਹੋਇਆ ਹੈ। ਇਸ ਦਾ ਪਹਿਲਾ ਮੰਤਰ ਹੈ :-

ਕਰਮ ਖੰਡ ਕੀ ਬਾਣੀ ਜੋਰੁ ॥
ਤਿਥੈ ਹੋਰੁ ਨ ਕੋਈ ਹੋਰੁ ॥

'ਕਰਮ' ਕਹਿੰਦੇ ਹਨ—ਲੋਕ-ਉਪਕਾਰ ਆਦਿ ਕਾਰਜਾਂ ਨੂੰ। 'ਖੰਡ' ਦਾ ਭਾਵ ਹੈ ਕੋਈ ਕਰਮ ਕਰਕੇ ਫਲ-ਸਰੂਪ ਪ੍ਰਾਪਤ ਹੋਣ ਵਾਲਾ ਐਸ਼ਵਰਜਰੂਪ ਲੋਕ। ਇਸ ਮੰਤ੍ਰ ਦਾ ਤਾਤਪਰਜ ਇਹ ਹੈ ਕਿ ਜਿਸ ਕੋਲ ਜਿੰਨਾ ਬਲ ਹੈ ਉੱਨਾ ਹੀ ਉਹ ਐਸ਼ਵਰਜਵਾਨ ਤੇ ਉਸ ਦੇ ਐਸ਼ਵਰਜ ਅਨੁਸਾਰ ਹੀ ਉਸ ਦੀ ਸੰਗਿਆ ਜਾਂ ਨਾਉਂ ਹੈ। ਜਿਵੇਂ ਲੱਖ ਰੁਪੈ ਵਾਲਾ 'ਲੱਖਪਤੀ', ਕਰੋੜ ਵਾਲਾ 'ਕਰੋੜਪਤੀ' ਤੇ ਇਵੇਂ ਪਿੰਡ-ਪਤੀ, ਪ੍ਰਾਂਤ-ਪਤੀ, ਦੇਸ਼-ਪਤੀ, ਸੈਨਾਪਤੀ, ਵਣ-ਮੰਤਰੀ, ਮੁੱਖ ਮੰਤਰੀ, ਪ੍ਰਧਾਨ ਮੰਤਰੀ ਤੇ ਰਾਸ਼ਟਰਪਤੀ ਆਦਿ। ਉਪਰੋਂ ਇਹ ਨਾਉਂ ਮਨੁੱਖਾਂ ਦੇ ਲਗਦੇ ਹਨ, ਪਰ ਅਸਲ ਵਿਚ ਹਨ ਉਨ੍ਹਾਂ ਦੇ ਐਸ਼ਵਰਜ ਦੇ। ਭਾਵ ਇਨ੍ਹਾਂ ਸੰਗਿਆਵਾਂ ਦਾ ਕਾਰਣ ਐਸ਼ਵਰਜ ਹੈ। ਇਸੇ ਕਰਕੇ ਗੁਰੂਵਰ ਨੇ ਐਸ਼ਵਰਜ ਵਾਲੇ ਵਿਅਕਤੀਆਂ ਦੀ

ਸੰਗਿਆ ਦਾ ਕਾਰਨ ਬਲ ਨਹੀਂ ਕਿਹਾ, ਸਗੋਂ ਉਨ੍ਹਾਂ ਦੇ ਐਸ਼ਵਰਜ ਦਾ ਕਾਰਨ ਬਲ ਕਿਹਾ ਹੈ। ਜਾਂ ਇਉਂ ਕਹਿ ਲਵੋ ਕਿ ਐਸ਼ਵਰਜ ਪ੍ਰਾਪਤੀ ਲਈ 'ਬਲ' ਹੀ ਸਾਧਨ ਹੈ, ਹੋਰ ਕੋਈ ਵਸਤੂ ਨਹੀਂ—ਇਹੋ ਸਾਰ ਹੈ ਇਸ ਮੰਤਰ ਦਾ। ਰਿਗ ਵੇਦ ਵਿਚ ਗਾਂਧੀ ਦੇ ਪੁੱਤਰ ਵਿਸ਼ਵਾਮਿੱਤਰ ਰਿਸ਼ੀ ਨੇ ਪ੍ਰਭੂ ਅੱਗੇ ਅਰਦਾਸ ਇਸ ਤਰ੍ਹਾਂ ਕੀਤੀ ਹੈ :

ਬਲੰ ਧੇਹਿ ਤਨੂਸ਼ੁ ਨੋ, ਬਲਮਿੰਦਰ ! ਅਨੁਡੁਤਸੁ ਨ:
ਬਲੰ ਤੋ ਕਾਯ ਤਨਯਾਯ ਜੀਵਸੇ, ਤਵੰ ਹਿ ਬਲਦਾ: ਅਸਿ

(ਰਿਗਵੇਦ ੩-੫੩-੧੮)

ਅਰਥ—ਹੇ ਪਰਮ ਐਸ਼ਵਰਜ ਵਾਲੇ ! ਸਾਡੇ ਸ਼ਰੀਰਾਂ 'ਚ ਬਲ ਦੇਹ, ਸਾਡੇ ਇੰਦਰੀ-ਰੂਪ ਬਲਦਾਂ (ਘੋੜਿਆਂ) ਨੂੰ ਬਲ ਦੇਹ। ਸਾਡੇ ਪੁੱਤਰਾਂ ਤੇ ਪੋਤਰਿਆਂ ਨੂੰ ਬਲ ਬਖਸ਼, ਸੁਖ ਪੂਰਵਕ ਜੀਣ ਲਈ ਕਿਉਂਕਿ ਤੂੰ ਬਲ ਦਾ ਦਾਤਾ ਹੈਂ।

ਤਿਥੈ ਜੋਧ ਮਹਾਬਲ ਸੂਰ ॥
ਤਿਨ ਮਹਿ ਰਾਮੁ ਰਹਿਆ ਭਰਪੂਰ ॥

ਕਰਮ ਦੇ ਐਸ਼ਵਰਜ-ਲੋਕ 'ਚ ਉਹ ਯੁੱਧਵੀਰ, ਮਹਾਬਲੀ ਤੇ ਸੂਰਮੇ ਫਤਹਿ ਪਾਉਂਦੇ ਹਨ ਜਾਂ ਅਗਲੀ ਕਤਾਰ 'ਚ ਖੜੋਂਦੇ ਹਨ ਜੋ ਸ਼ਰੀਰਕ, ਧਾਰਮਕ, ਵਿਦਿਅਕ ਤੇ ਨੀਤੀਬਲ 'ਚ ਸ਼੍ਰੀ ਰਾਮ ਚੰਦਰ ਦੇ ਸਮਾਨ ਹੋਣ। ਜਾਂ ਇਉਂ ਕਹੋ, ਜਿਨ੍ਹਾਂ ਦੇ ਰੋਮ ਰੋਮ 'ਚ ਸ਼੍ਰੀ ਰਾਮ ਦੇ ਉਪਰੋਕਤ ਬਲ, ਕਰਮ ਤੇ ਆਚਾਰ ਰਾਹੀਂ ਵਸੇ ਹੋਏ ਹਨ। ਯੋਗਦਰਸ਼ਨ ਦੇ ਸੂਤਰਾਂ' ਲਿਖਿਆ ਹੈ :

"ਬਲੇਸ਼ੂ ਹਸਤਿ ਬਲਾਦੀਨਿ"

(ਪਾਦ ੩, ਸੂਤਰ ੨੪)

**ਅਰਥ**-ਹਾਥੀ, ਸ਼ੇਰ, ਬਾਘ ਆਦਿਕ ਬਲਵਾਨ ਪਸ਼ੂਆਂ ਦੇ ਬਲਾਂ ਵਿਚ ਧਾਰਨਾ ਧਿਆਨ ਤੇ ਸਮਾਧੀ ਰੂਪ ਦ੍ਰਿੜ੍ਹ-ਭਾਵਨਾਂ ਦਾ ਸੰਜਮ ਕਰਨ ਵਾਲੇ ਵਿਚ ਹਾਥੀ, ਸਿੰਘ ਜਾਂ ਬਾਘ ਆਦਿ ਦੇ ਬਲ ਆ ਜਾਂਦੇ ਹਨ। ਸ਼੍ਰੀ ਰਾਮ ਭਾਰਤੀ ਸੰਸਕ੍ਰਿਤੀ ਦੇ ਐਸ਼ਵਰਯ ਧਾਰੀਆਂ ਵਿਚੋਂ ਸਰਵੁੱਚ ਮੰਨੇ ਜਾਂਦੇ ਰਹੇ ਹਨ। ਜਿਹੜੇ ਯੁੱਧਵੀਰ, ਸੂਰਮੇ, ਬਲਵਾਨ ਸ਼੍ਰੀ ਰਾਮ ਦੇ ਬਲਾਂ ਦਾ ਚਿੰਤਨ ਕਰਨਗੇ ਉਹ ਨਿਰਸੰਦੇਹ ਸ਼੍ਰੀ ਰਾਮ ਵਾਂਗ ਬਲਵਾਨ, ਵਿਦਵਾਨ, ਧਰਮੱਗ ਤੇ ਨਿਤਿੱਗ ਹੋਣਗੇ, ਉਨ੍ਹਾਂ ਦਾ ਐਸ਼ਵਰਜ ਨਿਸਚੇ ਹੀ ਸ਼੍ਰੀ ਰਾਮ ਦੇ ਐਸ਼ਵਰਜ ਸਮਾਨ ਹੋਵੇਗਾ, ਹਰ ਮਨੁੱਖ ਨੂੰ ਸ਼੍ਰੀ ਰਾਮ ਜੀ ਦੇ ਸਤਿ ਚਰਿੱਤਰ, ਅਤੁਲਬਲ, ਮੰਨੇ ਜਾਂਦੇ ਉਚਤਮ ਵਿਦਿਆ, ਅਕਪਟ ਧਰਮ ਤੇ

ਗੰਭੀਰ ਨੀਤੀ ਦਾ ਚਿੰਤਨ ਕਰਦਿਆਂ ਉਨ੍ਹਾਂ ਜਿਹਾ ਹੀ ਸਦਾਚਾਰੀ, ਬਲਵਾਨ ਸਰੇਸ਼ਟ ਧਰਮੱਗ ਤੇ ਨੀਤੀ-ਵੇਤਾ ਹੋਣਾ ਚਾਹੀਦਾ ਹੈ । ਇਹੋ ਹੈ ਇਸ ਗੁਰੂ ਵਾਕ ਦਾ ਤੱਤਪਰਯ !

ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥
ਤਾ ਕੇ ਰੂਪ ਨ ਕਥਨੇ ਜਾਹਿ ॥

ਇਸ ਮਾਨਵ-ਸਮਾਜ ਜਾਂ ਦੇਸ਼ ਵਿਚ ਸ੍ਰੀ ਰਾਮ ਚੰਦਰ ਜੀ ਦੇ ਸਮਾਨ ਬਲ, ਵਿਦਿਆ, ਧਰਮ, ਨੀਤੀ, ਸਦਾਚਾਰ ਤੇ ਐਸ਼ਵਰਜ ਵਾਲੇ ਨਰਸਿੰਘ ਪੈਦਾ ਹੋਣਗੇ ਉਥੇ ਮਹਾਰਾਣੀ ਸੀਤਾ ਜੀ ਵਾਂਗ ਗੁਣਵਾਨ, ਰੂਪਵਾਨ ਤੇ ਪਤੀਵਰਤਾ ਇਸਤਰੀਆਂ ਵੀ ਹੋਣਗੀਆਂ ।

ਨਾ ਓਹਿ ਮਰਹਿ ਨ ਠਾਗੇ ਜਾਹਿ ॥
ਜਿਨ ਕੈ ਰਾਮੁ ਵਸੈ ਮਨ ਮਾਹਿ ॥

ਲੋਗ, ਜਿਨ੍ਹਾਂ ਦੇ ਮਨਾਂ ਵਿਚ ਰਾਮ ਅਥਵਾ ਪ੍ਰਭੂ ਉਪਰੋਕਤ ਚਾਰੇ ਬਲਾਂ ਦੇ ਰੂਪ 'ਚ ਵਸਦੇ ਹੋਣ, ਉਨ੍ਹਾਂ ਨੂੰ ਆਤਮਿਕ ਮੌਤ ਨਹੀਂ ਵਾਪਰਦੀ (ਭਾਵ ਉਹ ਪ੍ਰਭੂ ਇੱਛਿਆ ਨਾਲ ਸਰੀਰ ਤਿਆਗਦੇ ਹਨ ) ਤੇ ਨਾ ਹੀ ਕੋਈ ਨੀਤੀ ਜਾਂ ਮਾਇਆ ਠੱਗ ਸਕਦੀ ਹੈ ।

ਤਿਥੈ ਭਗਤ ਵਸਹਿ ਕੇ ਲੋਅ ॥
ਕਰਹਿ ਅਨੰਦੁ ਸਚਾ ਮਨਿ ਸੋਇ ॥

ਇਸ ਕਰਮ-ਯੋਗੀਆਂ ਵਾਲੀ ਅਵਸਥਾ ਵਿਚ ਕਈ ਲੋਕਾਂ ਦੇ ਭਗਤ ਜਨ ਵੱਸਦੇ ਹਨ ਜੋ ਆਪਣੇ ਪਰਉਪਕਾਰੀ ਧਰਮਾਂ ਨਾਲ ਆਪਣੇ ਸਮਾਜ ਨੂੰ ਪ੍ਰਸੰਨਤਾ ਦਿੰਦੇ ਹਨ, ਸੁਖੀ ਕਰਦੇ ਹਨ, ਕਿਉਂਕਿ ਉਨ੍ਹਾਂ ਦੇ ਮਨਾਂ ਅੰਦਰ ਉਹ ਸਤਿਪੁਰਖ ਵੱਸਦਾ ਹੈ ।

ਸਚ ਖੰਡਿ ਵਸੈ ਨਿਰੰਕਾਰੁ ॥
ਕਰਿ ਕਰਿ ਵੇਖੈ ਨਦਰਿ ਨਿਹਾਲ ॥

ਸੱਚ ਖੰਡਿ ਭਾਵ (ਉਨ੍ਹਾਂ ਕਰਮ ਯੋਗੀਆਂ ਦੇ) ਕਮਲ-ਰੂਪੀ ਹਿਰਦੇ ਸਥਲ ਵਿਚ ਉਹ ਨਿਰਾਕਾਰ ਸਤਿ ਬ੍ਰਹਮ ਵੱਸਦਾ ਹੈ, ਕਿਉਂਕਿ ਕਰਮ-ਯੋਗੀਆਂ ਦੇ ਹਿਰਦੇ ਵਿਚ ਸੱਚਾ ਪ੍ਰਭੂ ਵਾਸ ਕਰਦਾ ਹੈ । (ਜਾਂ ਇਉਂ ਕਹੋ ਕਿ ਉਨ੍ਹਾਂ ਦਾ ਹਿਰਦਾ ਸੱਚੇ ਪ੍ਰਭੂ ਦਾ

ਨਿਵਾਸ ਅਸਥਾਨ ਹੈ) ਇਸੇ ਲਈ ਇਸ ਨੂੰ ਸਚਖੰਡ ਕਿਹਾ ਗਿਆ ਹੈ। ਇਸੇ ਤਰ੍ਹਾਂ ਛਾਂਦੋਗ ਉਪਨਿਸ਼ਦ ਦੇ ਅਧਿਆਇ ੮ ਤੇ ਖੰਡ ਪਹਿਲੇ ਵਿਚ ਕਿਹਾ ਗਿਆ ਹੈ :

ਅਥ ਯਦਿ ਦੰ ਅਸਿਮਨ ਬ੍ਰਹਮਪੁਰੇ ਦਹਰੇ ਪੁੰਡਰੀਕੰ ਵੇਸਮ

ਅਰਥਾਤ, ਬ੍ਰਹਮ ਦੇ ਇਸ, ਪੁਰ (ਕਰਮ ਅਧਿਕਾਰੀ ਮਨੁੱਖੀ-ਦੇਹ) ਵਿਚ ਜਿਹੜਾ ਸੂਖਮ-ਕਮਲ ਜਿਹਾ ਅਸਥਾਨ ਹੈ, ਉਸ ਵਿਚ ਸੂਖਮ ਆਕਾਸ਼ ਨਾਂ ਵਾਲਾ ਬ੍ਰਹਮ ਹੈ। ਉਸ ਦੇ ਅੰਦਰਲੀ ਵਸਤੂ ਖੋਜਣ ਯੋਗ ਹੈ ਤੇ ਉਸੇ ਵਸਤੂ ਨੂੰ ਜਾਣਨ ਦੀ ਇੱਛਾ ਕਰਨੀ ਚਾਹੀਦੀ ਹੈ। ਪ੍ਰਭੂ ਤਾਂ ਸਭ ਮਨੁੱਖਾਂ ਦੇ ਹਿਰਦਿਆਂ ਵਿਚ ਵੱਸਦਾ ਹੈ, ਪਰ ਆਮ ਮਨੁੱਖ ਇਸ ਦੀ ਹੋਂਦ ਤੋਂ ਅਣਜਾਣ ਰਹਿੰਦੇ ਹਨ ਤੇ ਕਰਮ-ਯੋਗੀ ਸਾਖਸ਼ਾਤਕਾਰ ਕਰ ਲੈਂਦੇ ਹਨ। ਇਹ ਇਸ ਮੰਤਰ ਦੀ ਪਹਿਲੀ ਲਾਈਨ ਦਾ ਭਾਵ ਹੈ।...'ਸਿੱਧ ਗੋਸਟਿ' ਵਿਚ 'ਹਿਰਦਾ', 'ਨਾਭਿਕਮਲ' ਆਦਿ ਬਾਰੇ ਗੁਰੂ ਨਾਨਕ ਦੇਵ ਜੀ ਨਾਲ ਸਿੱਧਾਂ ਦਾ ਵਿਚਾਰ ਵਿਮਰਸ਼ ਹੋਇਆ। ਸਿੱਧ ਪੁੱਛਦੇ ਹਨ :

ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ ॥
ਨਾਭਿ ਕਮਲ ਅਸਥੰਭੁ ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ ॥(੯੪੫)

ਗੁਰੂ ਜੀ ਉੱਤਰ ਦਿੰਦੇ ਹਨ :

ਹਿਰਦਾ ਦੇਹ ਨ ਹੋਤੀ ਅਉਧੂ
ਤਉ ਮਨੁ ਸੁੰਨਿ ਰਹੈ ਬੈਰਾਗੀ ॥
ਨਾਭਿ ਕਮਲੁ ਅਸਥੰਭੁ ਨ ਹੋਤੋ
ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ ॥

(ਰਾਮਕਲੀ ਮਹਲਾ ੧, ਪੰਨਾ ੯੪੫)

ਉਸ ਕਮਲ ਰੂਪੀ ਹਿਰਦੇ-ਸਥਲ ਵਿਚ ਵੱਸਣ ਵਾਲਾ ਜਗਦੀਸ਼ ਚਰਾਚਰ ਜਗਤ ਨੂੰ ਉਤਪੰਨ ਕਰ ਕੇ ਪ੍ਰਸੰਨ-ਦ੍ਰਿਸ਼ਟੀ ਨਾਲ ਵੇਖਦਾ ਹੈ। ਇਹ ਦੂਜੀ ਲਾਈਨ ਦਾ ਭਾਵ ਹੈ :

ਤਿਥੈ ਖੰਡ ਮੰਡਲ ਵਰਭੰਡ ॥
ਜੇ ਕੋ ਕਥੈ ਤ ਅੰਤ ਨ ਅੰਤ ॥
ਤਿਥੈ ਲੋਅ ਲੋਅ ਆਕਾਰ ॥
ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥
ਵੇਖੈ ਵਿਗਸੈ ਕਰਿ ਵੀਚਾਰੁ ॥

ਨਾਨਕ ਕਥਨਾ ਕਰੜਾ ਸਾਰੁ ॥ ੩੭ ॥

ਜਿੰਨਾ ਇਹ ਭੌਤਿਕ ਆਕਾਸ਼ ਹੈ ਉੱਨਾ ਹੀ ਹਿਰਦੇ ਦੇ ਵਿਚ ਹੈ। ਦਯੂਲੋਕ ਤੇ ਪ੍ਰਿਥਵੀ ਦੋਵੇਂ ਭਲੀ ਪ੍ਰਕਾਰ ਉਸ ਬ੍ਰਹਮ ਦੇ ਅੰਦਰ ਹੀ ਸਥਿਤ ਹਨ। ਇਸੇ ਤਰ੍ਹਾਂ ਅਗਨੀ, ਵਾਯੂ, ਸੂਰਜ,ਚੰਦਰਮਾ,ਬਿਜਲੀ ਤੇ ਤਾਰਾਗਣ; ਸਭ ਕੁਝ ਜੋ ਇਸ ਆਤਮਾ ਦਾ ਇਸ ਲੋਕ ਵਿਚ ਹੈ ਤੇ ਜੋ ਕੁਝ ਨਹੀਂ ਹੈ, ਭਾਵ ਪਰਲੋਕ ਵਿਚ ਹੈ, ਇਸ ਸਾਰੇ ਦਾ ਸਾਰਾ ਇਸੇ ਸਤਿ ਬ੍ਰਹਮ 'ਚ ਸਥਿਤ ਹੈ। ਉਂਜ ਤਾਂ ਛਾਂਦੋਗ ਉਪਨਿਸ਼ਦ, ਅਧਿਆਇ ੮ ਤੇ ਗੀਤਾ ਅਧਿਆਇ ੮ ਵਿਚ ਉਤਰਾਇਣ ਮਾਰਗ ਰਾਹੀਂ ਪ੍ਰਾਪਤ ਹੋਣ ਵਾਲੇ ਬ੍ਰਹਮ ਜਾਂ ਹਿਰਨੈਗਰਭ ਦਾ ਲੋਕ ਵੀ ਬ੍ਰਹਮ ਲੋਕ ਮੰਨਿਆ ਗਿਆ ਹੈ, ਪਰ ਉਥੇ ਭੀ ਜੀਵਨ-ਮੁਕਤ ਆਤਮਾ-ਪਿਤਾ, ਪੁੱਤਰ ਮਾਤਾ ਅਦਿ ਦੇ ਸੰਬੰਧ ਤੋਂ ਪ੍ਰਾਪਤ ਹੋਣ ਵਾਲੇ ਸੁੱਖਾਂ ਨੂੰ ਆਪਣੇ ਸੰਕਲਪ ਮਾਤਰ ਤੋਂ ਭੋਗਦਾ ਹੈ ਇਸ ਲਈ ਸਭ ਦਾ ਆਪਣਾ ਆਪਣਾ ਹਿਰਦਾ ਕਮਲ ਹੀ ਬ੍ਰਹਮ ਲੋਕ ਹੈ ਜਾਂ ਗੁਰੂ ਭਾਸ਼ਾ ਅਨੁਸਾਰ ਇਹੀ 'ਸਚਖੰਡ' ਹੈ।

ਪ੍ਰਭੂ ਦੇ ਅੰਦਰ ਸਾਰੇ ਬ੍ਰਹਿਮੰਡ ਦੇ ਸਮਾਏ ਹੋਣ ਬਾਰੇ ਜੇ ਕੋਈ ਕਿੰਤੂ ਕਰੇ ਜਾਂ ਪ੍ਰਸ਼ਨ ਕਰੇ ਕਿ ਇਹ ਕਿਸ ਤਰ੍ਹਾਂ ਹੋ ਸਕਦਾ ਹੈ, ਤਾਂ ਇਹੋ ਕਿਹਾ ਜਾ ਸਕਦਾ ਹੈ ਕਿ ਉਹ ਅਨੰਤ ਹੈ, ਭਾਵ ਬੜੇ ਤੋਂ ਬੜਾ ਹੈ। ਉਸ ਸਤਿਬ੍ਰਹਮ 'ਚ ਉਤਲੇ ਤੇ ਹੇਠਲੇ ਸਾਰੇ ਲੋਕਾਂ, ਭਾਵ ਭਵਨਾਂ ਦੇ ਸੂਖਮ ਆਕਾਰ ਜਾਂ ਚਿੱਤਰ ਰਹਿੰਦੇ ਹਨ, ਜਿਥੇ ਉਸ ਦੇ ਹੁਕਮ ਮੁਤਾਬਿਕ ਹੀ ਸਭ ਕੁਝ ਹੋ ਰਿਹਾ ਹੈ। ਕਰਮਯੋਗੀ ਜਿਸ ਨੂੰ ਆਤਮ ਸਾਖਸ਼ਾਤਕਾਰ ਹੋ ਚੁੱਕਿਆ ਹੈ, ਇਸ ਸਭ ਕਾਸੇ ਨੂੰ ਭਲੀ-ਭਾਂਤ ਜਾਣਦਾ ਹੈ, ਉਸ ਦੇ ਅੰਤਰਾਤਮਾ 'ਚ ਤਾਂ ਇਹ ਸਭ ਕੁਝ ਹੈ ਹੀ, ਇਸੇ ਲਈ ਉਹ ਤਰੈਕਾਲ ਦਰਸ਼ੀ ਹੈ। ਜਦ ਇਹ ਬਲਵਾਨ ਮਨੁੱਖ ਆਪਣੇ ਬਲ ਨਾਲ ਅਥਾਹ ਐਸ਼ਵਰਜ ਪ੍ਰਾਪਤ ਕਰ ਕੇ ਵੀ ਜਗਤ-ਕਰਤਾ ਈਸ਼ਵਰ ਨੂੰ ਨਹੀਂ ਭੁੱਲਦੇ (ਜਾਂ ਅਹੰ ਭਾਵਨਾ 'ਚ ਨਹੀਂ ਪੈਂਦੇ) ਤੇ ਉਸ ਦੇ ਪਰਮ ਪ੍ਰੇਮ ਨਾਲ ਪਰਾਭਗਤੀ 'ਚ ਲੀਨ ਹੋਏ ਆਪਣੇ ਆਸ਼ਰਮਾਂ ਦੇ ਕਰਮਾਂ ਨੂੰ ਸਦਾ ਕਰਤੱਵ ਬੁੱਧੀ ਨਾਲ ਕਰਦੇ ਹਨ, ਤਾਂ ਉਹ ਸਤਿ ਪ੍ਰਭੂ ਪ੍ਰਸੰਨਚਿਤ ਹੋ ਕੇ ਉਨ੍ਹਾਂ ਨੂੰ ਮਿਹਰ ਦੀ ਨਜ਼ਰ ਨਾਲ ਦੇਖਦਾ ਹੈ, ਕਿਉਂਕਿ ਉਸ ਨੂੰ ਆਪਣੇ ਪੁੱਤਰਾਂ ਦਾ ਕਰਤੱਵ ਬੁੱਧੀ ਨਾਲ ਆਸ਼ਰਮ ਅਨੁਕੂਲ ਕਰਮ ਕਰਨਾ ਬਹੁਤ ਪਸੰਦ ਹੈ। ਪ੍ਰਭੂ ਦੀ ਇਸ ਕ੍ਰਿਪਾ-ਦ੍ਰਿਸ਼ਟੀ ਕਾਰਨ ਉਨ੍ਹਾਂ ਦਾ ਐਸ਼ਵਰਜ ਦਿਨ, ਪ੍ਰਤੀ ਦਿਨ ਵਧਦਾ ਹੀ ਰਹਿੰਦਾ ਹੈ, ਘਟਦਾ ਨਹੀਂ। ਉਹ ਸੱਚਾ ਮਾਤਾ ਪਿਤਾ ਹੈ, ਮਹਾਂ ਦਿਆਲੂ ਤੇ ਪ੍ਰਸੰਨ ਮੁਖ ਹੈ: ਨਿਸ਼ਕਾਮ ਤੇ ਸਰਵ-ਐਸ਼ਵਰਯਵਾਨ ਹੈ। ਉਸ ਦਾ ਆਨੰਦਮਈ ਸਰੂਪ ਜਿਸ ਨੂੰ ਕਰਮਯੋਗੀ ਭਗਤ ਹੀ ਦੇਖਦੇ ਹਨ, ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ, ਮਨ ਤੇ ਬਾਣੀ ਦੀ ਪਕੜ ਤੋਂ ਦੂਰ ਹੈ—ਉਸ ਦਾ ਵਰਨਣ ਮਨੁੱਖੀ-ਸ਼ਕਤੀ ਤੋਂ ਬਾਹਰ ਹੈ

(ਨਾਨਕ ਕਥਨਾ ਕਰੜਾ ਸਾਰੁ)।

ਪ੍ਰਸ਼ਨ ਵਿਚ ਕਹੇ ਗਏ 'ਰਾਮਜਪਉ ਜੀਅ ਐਸੇ ਐਸੇ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ' ਦਾ ਅਰਥ ਇਹੋ ਹੈ ਕਿ ਜਿਵੇਂ ਧਰੂ ਤੇ ਪ੍ਰਹਿਲਾਦ ਆਦਿ ਭਗਤਾਂ ਨੇ ਸਤਿਗੁਰ ਪ੍ਰਸਾਦਿ ਹਰਿ ਨੂੰ ਦ੍ਰਿੜ੍ਹ ਪ੍ਰੇਮਾ ਭਗਤੀ ਨਾਲ ਮਨ-ਚਿੰਦਿਆ ਫਲ ਲੀਤਾ, ਓਵੇਂ ਤੁਸੀਂ ਵੀ ਪਰਮ ਸ਼ਰਧਾ ਨਾਂਲ ਨਿਰਗੁਣ, ਨਿਰਾਕਾਰ ਸਤਿਗੁਰ ਪ੍ਰਸਾਦਿ ਸਰੂਪ ਹਰਿ ਦੀ ਭਗਤੀ ਕਰੋ ਤੇ ਮਨ ਭਾਉਂਦਾ ਫਲ ਲਵੋ।

ਜੇ ਇਹ ਮੰਨ ਲਿਆ ਜਾਵੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉੱਚ ਕੋਟੀ ਦੇ ਭਗਤਾਂ ਲਈ ਨਿਰਗੁਣ, ਨਿਰਾਕਾਰ, ਵਿਆਪਕ, ਸਤਿਗੁਰ ਪ੍ਰਸਾਦਿ ਸਰੂਪ ਹਰਿ ਦੀ ਅਤੇ ਮੱਧਮ ਲਈ ਸਰਗੁਣ ਸਾਕਾਰ ਸਤਿਗੁਰ ਪ੍ਰਸਾਦਿ ਸਰੂਪ ਬ੍ਰਹਮ ਦੇ ਵਿਭੂਤੀ ਰੂਪ ਹਰਿ (ਵਿਸ਼ਨੂੰ) ਦੀ ਭਗਤੀ ਕਰਨ ਦਾ ਉਪਦੇਸ਼ ਹੈ ਤਾਂ ਕੀ 'ਹਰਿ' ਤੇ 'ਰਾਮ' ਸ਼ਬਦਾਂ ਤੋਂ ਈਸ਼ਵਰ ਦੇ ਨਿਰਗੁਣ ਤੇ ਸਰਗੁਣ ਸਰੂਪ ਸੰਬੰਧੀ ਸਾਰੇ ਸ਼ੰਕੇ ਨਵਿਰਤ ਨਹੀਂ ਹੋ ਜਾਂਦੇ ? ਕੀ ਇਹ ਗੁਰੂਮਤ ਨਹੀਂ ?

**ਸਮਾਧਾਨ**—ਨਹੀਂ ਜੀ, ਇਹ ਗੁਰੂਮੱਤ ਨਹੀਂ ਮਨਮੱਤ ਹੈ, ਕਿਉਂਕਿ ਜੇ ਪੁਰਾਣਾਂ ਦੇ ਲੇਖਕ ਉਪਰੋਕਤ ਵਿਵਸਥਾ ਮੰਨ ਲੈਂਦੇ ਤਾਂ ਇਹ ਗੁਰਮਤਿ ਹੋ ਸਕਦੀ ਸੀ ਪਰ ਪੁਰਾਣਾਂ ਨੇ ਤਾਂ ਇਸ ਤੋਂ ਵਿਪਰੀਤ ਅਨੇਕ ਬ੍ਰਹਮ ਮੰਨ ਲਏ ਹਨ। ਸ਼ਿਵ ਪੁਰਾਣ 'ਚ ਹੀ ਲਉ, ਬ੍ਰਹਮਾ ਨੂੰ, ਉਪਨਿਸ਼ਦਾਂ ਦੇ ਲੇਖ ਤੋਂ ਬਿਲਕੁਲ ਉਲਟ, ਮਾਇਆਪਤੀ ਈਸ਼ਵਰ ਦਾ ਪ੍ਰਧਾਨ ਸ਼ਿਸ਼ ਨਾ ਬਣਾ ਕੇ ਸ਼ਿਵ ਤੇ ਪਾਰਬਤੀ ਦਾ ਵਿਆਹ ਕਰਾਉਂਦਿਆਂ, ਆਮ ਪਬਲਿਕ 'ਚ ਹੀ ਪਾਰਬਤੀ ਦੇ ਰੂਪ 'ਤੇ ਮੋਹਿਤ ਹੋਣ ਵਾਲਾ ਮਹਾਂ ਵਿਸ਼ੱਈ ਤੇ ਸ਼ੈਤਾਨ ਦੱਸਿਆ ਹੈ। ਵਿਸ਼ਨੂੰ ਜੀ ਨੂੰ ਨਰਸਿੰਘ ਬਣੇ ਹੋਇਆਂ ਨੂੰ ਸ਼ਿਵ ਦਾ 'ਸ਼ਰਭ' ਨਾਂ ਵਾਲਾ ਭਿਆਨਕ ਪੰਛੀ ਬਣ ਕੇ ਵਿਸ਼ਨੂੰ ਨੂੰ ਨਹੁੰਦਰਾਂ ਨਾਲ ਪਾੜਦਾ ਦੱਸਿਆ ਹੈ, ਕਿਉਕਿ ਸ਼ਿਵ ਜੀ ਨੇ ਆਪਣੇ ਸ਼ਿਸ਼ ਹਰਨਾਖਸ਼ ਦੀ ਮੌਤ ਦਾ ਬਦਲਾ ਲੈਣਾ ਸੀ, ਸ਼ਿਵ ਪੁਰਾਣ ਨੇ ਤਾਂ ਸ਼ਿਵ ਜੀ ਦਾ ਵੀ ਲਿਹਾਜ ਨਹੀਂ ਕੀਤਾ ਤੇ ਉਨ੍ਹਾਂ ਦੇ ਨਾਂ ਨਾਲ ਦਾਰੂ ਜੰਗਲ ਵਾਲੀ ਅਤਿ ਗੰਦੀ ਕਹਾਣੀ ਜੋੜੀ ਹੈ। ਭਾਵੇਂ ਕਰਤਾ ਦੱਸਣਾ ਇਹ ਚਾਹੁੰਦਾ ਹੈ ਕਿ ਸ਼ਿਵ ਹੀ ਪ੍ਰਮਾਤਮਾ ਹਨ ਤੇ ਸਭ ਦੇ ਪਤੀ ਹਨ। ਕੱਤਕ ਮਹਾਤਮਾ 'ਚ ਵਿਸ਼ਨੂੰ ਜੀ ਜਲੰਧਰ ਰਾਖਸ਼ਸ਼ ਦੀ ਇਸਤਰੀ ਬ੍ਰਿੰਦਾ ਦਾ ਕਪਟ ਨਾਲ ਸਤਿ ਭੰਗ ਕਰਨ ਵਾਲਾ ਤੇ ਬ੍ਰਿੰਦਾ ਵਲੋਂ ਤ੍ਰਿਸਕਾਰੇ ਜਾਣ ਉੱਤੇ ਵੀ ਨਿੱਲਜ ਵਿਸ਼ਈਆਂ ਵਾਂਗ ਉਸ ਦੀ ਮੜ੍ਹੀ ਦੀ ਰਾਖ 'ਚ ਲੇਟਦੇ ਦਿਖਾਏ ਗਏ ਹਨ। ਪੁਰਾਣਾਂ ਦੀਆਂ ਅਜਿਹੀਆਂ ਸਾਖੀਆਂ ਨੇ ਤਾਂ ਮਹਾਤਮਾ ਤੁਲਸੀ ਦਾਸ ਜਿਹਿਆਂ ਦੀ ਮਤਿ ਵੀ ਫੇਰ ਦਿੱਤੀ, ਕਿਉਂਕਿ ਉਹਨਾਂ ਨੇ ਆਪਣੀ ਮਹਾਨ ਰਚਨਾ ਰਾਮਾਇਣ ਵਿਚ ਇਸ ਕਹਾਣੀ ਨੂੰ ਸਵੀਕਾਰ ਕਰ ਲਿਆ

ਤੇ ਆਪਣੇ ਇਸ਼ਟ ਸ੍ਰੀ ਰਾਮ ਨੂੰ ਬ੍ਰਿੰਦਾ ਦੇ ਸਰਾਪ ਕਰਕੇ ਅਵਤਰੇ ਮੰਨਿਆ :

ਚੌਪਈ-ਤਾਸੁ ਸ਼ਾਪ ਹਰਿ ਕੀਨ੍ ਪ੍ਰਮਾਨਾ ।
ਕੌਤਕਨਿਧਿ ਕ੍ਰਿਪਾਲੁ ਭਗਵਾਨਾ ।
(ਰਾਮ ਚਰਿਤ੍ਰ ਮਾਨਸ, ਬਾਲ ਕਾਂਡ)

ਇਸ ਤਰ੍ਹਾਂ ਪੁਰਾਣਾਂ ਵਿਚ ਸ੍ਰੀ ਰਾਮ ਨੂੰ ਵਿਸ਼ਨੂੰ ਤੋਂ ਵੱਖਰਾ ਈਸ਼ਵਰ ਤੇ ਸਾਕਤ ਲੋਕ ਦਾ ਵਾਸੀ ਕਿਹਾ ਗਿਆ ਹੈ। ਵਿਸ਼ਨੂੰ ਨੂੰ ਈਸ਼ਵਰ ਦਾ ਮੁੱਖ ਸ਼ਿਸ਼ ਨਾ ਮੰਨ ਕੇ ਬੈਕੁੰਠ ਵਾਸੀ ਈਸ਼ਵਰ ਹੀ ਮੰਨਿਆ ਹੈ। ਬ੍ਰਹਮ ਵੈਵਰਤ ਪੁਰਾਣ ਵਿਚ ਸ੍ਰੀ ਕ੍ਰਿਸ਼ਨ ਨੂੰ ਵਿਸ਼ਨੂੰ ਤੋਂ ਭਿੰਨ ਪ੍ਰਭੂ ਕਹਿ ਕੇ ਉਸ ਦੇ ਨਿਵਾਸ ਅਸਥਾਨ ਗੋਲੋਕ ਨੂੰ ਬੈਕੁੰਠ ਤੋਂ ਵੀ ਪੰਜਾਹ ਕਰੋੜ ਯੋਜਨ ਉੱਪਰ ਦੱਸਿਆ ਹੈ। ਪੁਰਾਣਾਂ ਦੇ ਇਹ ਕੁ-ਕਵੀ ਅਨੇਕ ਈਸ਼ਵਰ ਪੈਦਾ ਕਰਨ ਵਿਚ ਦ੍ਰਿੜ੍ਹ ਸੰਕਲਪ ਸਨ ਤੇ ਆਪਣੇ ਆਪਣੇ ਰੱਬ ਨੂੰ ਦੂਜਿਆਂ ਦੇ ਰੱਬਾਂ ਨਾਲੋ ਵਧੇਰੇ ਬਲਵਾਨ ਤੇ ਉਚੇਰੀ ਥਾਂ ਰਹਿਣ ਵਾਲਾ ਦੱਸਣ ਦੇ ਉਪਰਾਲੇ ਵਿਚ ਰਹਿੰਦੇ ਸਨ।

ਵੈਸ਼ਨਵਾਂ ਦੇ ਸਭ ਈਸ਼ਵਰ ਸ਼ਰੀਰਧਾਰੀ ਹਨ, ਪਰ ਗੁਰਮਤਿ ਅਨੁਸਾਰ ਨਾ ਈਸ਼ਵਰ ਇਕ ਤੋਂ ਵਧ ਹਨ ਤੇ ਨਾ ਕੋਈ ਸ਼ਰੀਰਧਾਰੀ ਬ੍ਰਹਮ ਜਾਂ ਪ੍ਰਭੂ ਹੈ। ਗੁਰਬਾਣੀ ਅਨੁਸਾਰ ਤਾਂ:

ਏਕਮ ਏਕੰਕਾਰੁ ਨਿਰਾਲਾ ॥
ਅਮਰੁ ਅਜੋਨੀ ਜਾਤਿ ਨ ਜਾਲਾ ॥
ਅਗਮ ਅਗੋਚਰੁ ਰੂਪੁ ਨ ਰੇਖਿਆ ॥ (ਬਿਲਾਵਲੁ ਮਹਲਾ ੧, ਪੰਨਾ ੮੩੮)

ਹੀ ਪ੍ਰਭੂ ਹੈ। ਸੋ ਉੱਤਮ ਭਗਤਾਂ ਲਈ ਨਿਰਗੁਣ ਪ੍ਰਭੂ ਦੀ ਤੇ ਮੱਧਮ ਲਈ ਸਰਗੁਣ ਹਰਿ (ਵਿਸ਼ਨੂੰ) ਦੀ ਭਗਤੀ ਵਾਲੀ ਵਿਵਸਥਾ ਗੁਰੂ-ਆਸ਼ੇ ਦੇ ਅਨੁਕੂਲ ਨਹੀਂ। ਗੁਰੂ ਗ੍ਰੰਥ ਸਾਹਿਬ ਵਿਚ ਵਿਸ਼ਨੂੰ ਜੀ ਦੀ ਜਾਂ ਉਨ੍ਹਾਂ ਦੇ ਅਵਤਾਰ-ਰੂਪ ਸ੍ਰੀ ਰਾਮ ਚੰਦਰ ਤੇ ਸ੍ਰੀ ਕ੍ਰਿਸ਼ਨ ਆਦਿ ਦੀ ਭਗਤੀ ਨਾਲ ਜਿਹੜਾ ਸੁਖ ਮਿਲਣਾ ਦੱਸਿਆ ਹੈ ਉਸ ਦਾ ਅਰਥ ਕੇਵਲ ਇਹੋ ਹੈ ਕਿ ਮਨੁੱਖ ਦਾ ਮਨ ਪਾਰਬ੍ਰਹਮ ਦੇ ਜਿਸ ਰੂਪ ਦੇ ਧਿਆਨ ਵਿਚ ਮਗਨ ਹੋ ਜਾਂਦਾ ਹੈ ਉਸ ਦੀ ਕਾਰਜ-ਸਿੱਧੀ ਉਸੇ ਤੋਂ ਹੋਣ ਲੱਗ ਜਾਂਦੀ ਹੈ। ਭਾਵ ਕੇਵਲ ਉਦਾਹਰਣ ਦੇ ਕੇ ਇਹ ਦੱਸਣ ਦਾ ਹੈ ਕਿ ਜਿਵੇਂ ਵਿਸ਼ਨੂੰ ਭਗਤਾਂ ਨੇ ਉਸੇ ਰੂਪ ਦੀ ਦ੍ਰਿੜ੍ਹ ਭਾਵਨਾ ਨਾਲ ਉਪਾਸ਼ਨਾ ਕਰ ਕੇ ਮਨ-ਇੱਛਾ ਪੂਰੀ ਕਰ ਲਈ, ਉਸੇ ਤਰ੍ਹਾਂ ਨਿਰਾਕਾਰ ਪ੍ਰਭੂ ਦੀ ਉਪਾਸ਼ਨਾ ਨਾਲ ਸਭ ਕਾਮਨਾਵਾਂ ਪ੍ਰਾਪਤ

ਕੀਤੀਆਂ ਜਾਂ ਸਕਦੀਆਂ ਹਨ। ਸੋ ਇਸ ਤਰ੍ਹਾਂ ਦੀਆਂ ਤੁਕਾਂ ਗੁਰਸਿੱਖਾਂ ਨੂੰ ਵਿਸ਼ਨੂੰ ਆਦਿ ਦੇਵਤਿਆਂ ਦੀ ਪੂਜਾ ਵਿਚ ਲਾਉਣ ਲਈ ਨਹੀਂ ਲਿਖੀਆਂ ਗਈਆਂ, ਕਿਉਂਕਿ ਇਹ ਮਹਾਨ ਗ੍ਰੰਥ ਕੇਵਲ 'ਅਕਾਲ ਪੁਰਖੁ' ਦੀ ਭਗਤੀ ਹੀ ਉਪਦੇਸ਼ ਦਾ ਹੈ।

## ਉਪਸੰਹਾਰ

ਅੰਤ ਵਿਚ ਮੈਂ ਕੇਵਲ ਇਹੋ ਕਹਿਣਾ ਹੈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਰਵੋਤਮਤਾ, ਇਕੋ ਇਕ ਪੂਰਨ ਸ਼ੁੱਧ ਰੂਪ ਪੱਥ-ਪ੍ਰਦਰਸ਼ਕ ਧਰਮ-ਗ੍ਰੰਥ ਹੋਣ ਕਰਕੇ, ਸਿੱਧ ਕਰਨ ਦਾ ਮੈਂ ਸੰਖੇਪ ਤੇ ਨਿਮਾਣਾ ਜਿਹਾ ਯਤਨ ਕੀਤਾ ਹੈ, ਕਿਉਂਕਿ ਇਸ ਕਲਿਆਣਕਾਰੀ ਬਾਣੀ ਦੀ ਸਮੁੱਚੀ ਉੱਤਮਤਾ ਦਾ ਦਿਗ-ਦਰਸ਼ਨ ਕਰਾਉਣਾ ਕਠਿਨ ਹੀ ਨਹੀਂ, ਉੱਕਾ ਹੀ ਅਸੰਭਵ ਹੈ।

## ਪ੍ਰਾਰਥਨਾ

੧. 'ਸੁਖਮਨੀ ਸਾਹਿਬ' ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੀ ਇਕ ਅਧਿਆਇ ਜਾਂ ਭਾਗ ਹੈ। ਇਸ ਦਾ ਪਾਠ ਤੇ ਅਰਥ ਦੋਵੇਂ ਸਰਲ ਹਨ। ਇਹ ਮਨ ਨੂੰ ਪਰਮ-ਸੁਖ ਦੇਣ ਵਾਲੀ ਬਾਣੀ ਹੈ। ਅੰਮ੍ਰਿਤ ਵੇਲੇ ਜਪੁ ਜੀ ਸਾਹਿਬ ਦੇ ਨਾਲ ਨਾਲ ਇਸ ਦਾ ਪੂਰਾ ਜਾਂ ਅੰਸ਼ਿਕ ਪਾਠ ਜ਼ਰੂਰ ਕਰ ਲਿਆ ਕਰੋ।

੨. ਪਸ਼ੂ-ਪੰਛੀਆਂ ਵਿਚ ਜਨਮ ਪ੍ਰਧਾਨ ਹੈ, ਇਸ ਲਈ ਉਹ ਆਪਣੇ ਜੀਵਨ ਵਿਚ ਕਿਸੇ ਵੀ ਕਿਸਮ ਦੀ ਤਬਦੀਲੀ ਨਹੀਂ ਕਰ ਸਕਦੇ, ਪਰ ਮਨੁੱਖ-ਜਾਤੀ ਤਾਂ ਕਰਮ-ਪ੍ਰਧਾਨ ਹੈ ਇਸੇ ਕਰਕੇ ਮਨੁੱਖ ਸਤਿਸੰਗ ਜਾਂ ਕੁਸੰਗ, ਵਿਵੇਕ ਜਾਂ ਮੂੜ੍ਹਤਾ ਰਾਹੀਂ ਆਪਣੇ ਜੀਵਨ 'ਚ ਜਿੰਨਾ ਚਾਹੇ ਪਰੀਵਰਤਨ ਕਰ ਲੈਂਦਾ ਹੈ। ਸਾਨੂੰ ਕਿਸੇ ਮਨੁੱਖ ਦਾ ਮੂਲਾਂਕਨ ਉਸ ਦੇ ਚੰਗੇ ਜਾਂ ਮੰਦੇ ਕੰਮਾਂ ਅਨੁਸਾਰ ਕਰਨਾ ਚਾਹੀਦਾ ਹੈ, ਜਨਮ ਕਰਕੇ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹੋ ਵਿਚਾਰ ਹਨ।

੩. ਗੁਰਬਾਣੀ ਵਿਚ ਲਿੰਗ ਦੇ ਅਧਾਰ 'ਤੇ ਮਨੁੱਖ ਜਾਂ ਇਸਤਰੀ ਵਿਚ ਕੋਈ ਉਚਤਾ ਜਾਂ ਨੀਚਤਾ ਨਹੀਂ ਮੰਨੀ ਗਈ। ਸੋ, ਗੁਰਬਾਣੀ ਦੇ ਅਨੁਯਾਈਆਂ ਨੂੰ ਦੋਵਾਂ ਵਰਗਾਂ ਵਿਚ ਸਮਾਨਤਾ ਦੇ ਹਾਮੀ ਹੋਣਾ ਚਾਹੀਦਾ ਹੈ।

੪. ਕਿਸੇ ਵੀ ਦੇਵੀ ਦੇਵਤਾ ਜਾਂ ਧਰਮ ਦੇ ਨਾਂ ਉੱਤੇ ਉਪਜੀਵਕਾ ਚਲਾਉਣ ਵਾਲੇ ਨੂੰ ਗੁਰੂ ਜੀ ਨੇ 'ਚੋਰ' ਤੇ 'ਹਰਾਮਖੋਰ' ਕਿਹਾ ਹੈ, ਅਜਿਹੇ ਲੋਕਾਂ ਦਾ ਸੰਗ ਕਰਨਾ 'ਗੁਰੂ-ਸ਼ਿਸ਼ਾਂ' ਲਈ ਉਚਿੱਤ ਨਹੀਂ। ਹਰ ਕਿਸੇ ਨੂੰ ਆਪਣਾ ਜੀਵਨ-ਨਿਰਬਾਹ ਆਪਣੇ ਬਾਹੂ-ਬਲ, ਤਪੋ-ਬਲ ਜਾਂ ਵਿਦਿਆ-ਬਲ ਰਾਹੀਂ ਕਰਨਾ ਚਾਹੀਦਾ ਹੈ।

੫. ਗੁਰਮਤਿ ਅਨੁਸਾਰ ਘਰ-ਬਾਰ ਤਿਆਗੀ ਸੰਤਾਂ ਲਈ ਸ਼ਾਦੀ ਕਰਾਉਣਾ, ਚੱਲ

ਜਾਂ ਅਚੱਲ ਸੰਪਤੀ ਦੇ ਮਾਲਕ ਬਣਨਾ ਤੇ ਹੋਰ ਕਿਸੇ ਕੰਮ-ਧੰਦੇ ਦੇ ਪ੍ਰਬੰਧ ਦੀ ਸਿਰਦਰਦੀ ਮੁੱਲ ਲੈਣਾ ਵਰਜਿਤ ਹਨ। ਅਜਿਹੇ ਹਾਲਾਤ ਵਿਚ ਆਮ ਤੌਰ 'ਤੇ ਮੁਕੱਦਮੇ ਆਦਿ ਚਲਦੇ ਰਹਿੰਦੇ ਹਨ ਤੇ 'ਸੁਆਮੀ ਜੀ' ਅਖਵਾਉਣ ਵਾਲੇ ਸਾਧੂ-ਸੰਤਾਂ ਨੂੰ ਛੋਟੇ ਤੋਂ ਛੋਟੇ ਜੱਜ ਅੱਗੇ ਪੇਸ਼ ਹੋ ਕੇ ਇਨਸਾਫ ਲਈ ਹੱਥ ਅੱਡਣੇ ਪੈਂਦੇ ਹਨ। ਇਹ ਬੇਹੱਯਾਈ ਵਾਲੀ ਗੱਲ ਹੈ। ਨਾਲੇ ਜੇ ਸੰਸਾਰਕ ਝੰਜਟਾਂ ਵਿਚ ਲੱਤਾਂ ਫਸਾਉਣੀਆਂ ਹੀ ਹਨ ਤਾਂ ਗ੍ਰਹਿਸਤ ਹੀ ਕਿਉਂ ਤਿਆਗਿਆ ਜਾਏ, ਜੋ ਉੱਤਮ ਆਸ਼ਰਮ ਮੰਨਿਆ ਗਿਆ ਹੈ। ਅੱਵਲ ਤੇ ਸਾਧੂ ਜਨਾਂ ਨੂੰ ਗੁਰੂ-ਆਗਿਆ ਤੋਂ ਵਿਪਰੀਤ ਨਹੀਂ ਚਲਣਾ ਚਾਹੀਦਾ, ਜਾਂ ਫਿਰ ਲੋਕਾਂ ਨੂੰ ਚਾਹੀਦਾ ਹੈ ਕਿ ਅਜਿਹੇ ਅਖੌਤੀ 'ਨਿਹਕਲੰਕਾ ' ਤੇ ਦੰਭੀਆਂ ਨੂੰ ਮੂੰਹ ਨਾ ਲਾਉਣ।

੬. ਗੁਰ ਸਿਖਸ਼ਾ ਹੈ ਕਿ ਨੰਗੇ ਜਾਂ ਭੁੱਖੇ ਆਦਿ ਰਹਿਣਾ ਕੋਈ ਧਾਰਮਕ ਰਹਿਣੀ ਨਹੀਂ-ਸਗੋਂ ਪਾਖੰਡ ਹੈ। ਸਾਨੂੰ ਨਾ ਆਪ ਅਜਿਹੇ ਪਾਖੰਡੀ ਬਣਨਾ ਚਾਹੀਦਾ ਹੈ ਤੇ ਨਾ ਹੀ ਅਜਿਹੇ ਵਿਅਕਤੀਆਂ ਦਾ ਕੋਈ ਮਾਨ-ਮਹੱਤਵ ਕਰਨਾ ਚਾਹੀਦਾ ਹੈ।

੭. ਗੁਰੂ-ਭਗਤਾਂ ਨੂੰ ਤਾਮਸੀ ਭੋਜਨ ਸ਼ਰਾਬ ਤਮਾਕੂ ਤੇ ਚਰਸ ਆਦਿ ਨਸ਼ਿਆਂ ਦਾ ਨਖੇਧ ਕਰਨਾ ਚਾਹੀਦਾ ਹੈ। ਮੇਰੀ ਰਾਇ ਅਨੁਸਾਰ ਧਰਮ-ਪ੍ਰਚਾਰਕਾਂ ਨੂੰ ਮਦਰਾ ਆਦਿ ਦੀ ਉੱਕੀ ਵਰਤੋਂ ਨਹੀਂ ਕਰਨੀ ਚਾਹੀਦੀ ਕਿਉਂਕਿ ਉਹ ਤਾਂ ਗੁਰੂ ਜੀ ਦੇ ਉੱਤਮ ਸਿੱਖ ਹਨ। ਕਿਉਂਕਿ ਦੂਜੇ ਧਰਮ-ਗ੍ਰੰਥਾਂ ਦੀ ਯਥਾਰਥ ਤੇ ਕਲਿਆਣਕਾਰੀ ਬਾਣੀ ਦਾ ਗੁਰੂ ਸਾਹਿਬਾਨ ਨੇ ਆਪਣੇ ਗ੍ਰੰਥ ਵਿਚ ਨਿੱਘਾ ਆਦਰ ਕੀਤਾ ਹੈ, ਇਸ ਲਈ ਉਨ੍ਹਾਂ ਗ੍ਰੰਥਾਂ ਦੀ ਗੁਰੂ-ਆਸ਼ੇ ਅਨੁਕੂਲ ਬਾਣੀ ਦਾ ਸਤਿਕਾਰ ਹੋਣਾ ਜ਼ਰੂਰੀ ਹੈ। ਗੁਰੂ-ਦੇਵਾਂ ਨੇ ਸਾਨੂੰ ਰੂੜ੍ਹੀਗਤ ਪਰੰਪਰਾਵਾਂ ਦੇ ਪਿਛਲੱਗ ਹੋਣ ਦੀ ਥਾਂ ਵਿਵੇਕਮਈ ਬਿਰਤੀ ਵਾਲੇ ਕਰਮਯੋਗੀ ਹੋਣ ਦੀ ਪ੍ਰੇਰਨਾ ਕੀਤੀ ਹੈ। ਸਾਨੂੰ ਆਪਣੇ ਸ਼ੁਭ-ਚਿੰਤਕ ਮਹਾਨੁਭਾਵਾਂ ਦੀ ਇੱਛਾ 'ਤੇ ਪੂਰੇ ਉਤਰਨ ਲਈ ਸੰਘਰਸ਼ ਕਰਨਾ ਚਾਹੀਦਾ ਹੈ।

ਅੰਤ ਵਿਚ ਮੈਂ ਆਪ ਜੀ ਤੋਂ ਇਹੋ ਆਸ ਕਰਾਂਗਾ ਕਿ ਤੁਸੀਂ ਸਦਾ ਨਿਰਦੋਸ਼ ਤੇ ਪਰਮ-ਸ਼ੁੱਧ ਗੁਰਬਾਣੀ ਦਾ ਨਿੱਤਨੇਮ ਨਾਲ ਪਾਠ ਕਰਿਆ ਕਰੋ ਤੇ ਉਸ 'ਤੇ ਅਮਲ ਸਹਿਤ ਜੀਊਣਾ ਸਿੱਖੋ :

ਗੁਰਬਾਣੀ ਗਾਵਹੁ ਭਾਈ ॥ ਓਹ ਸਫਲ ਸਦਾ ਸੁਖਦਾਈ ॥

* * *

# ਸਰਵੋਤਮ ਧਰਮ : ਖਾਲਸਾ ਪੰਥ !

## ਸਿੱਖ ਧਰਮ ਅਤੇ ਬ੍ਰਾਹਮਣ ਗ੍ਰੰਥਾਂ ਦਾ ਹਿੰਦੂ ਧਰਮ ਕੀ ਹੈ ?

ਪਿਆਰੇ ਪਾਠਕ ਜੀ !

ਕੁਝ ਲੋਕ ਸਿੱਖ ਧਰਮ ਨੂੰ ਬ੍ਰਾਹਮਣ ਗ੍ਰੰਥਾਂ ਦੇ ਅਨੁਸਾਰ ਹਿੰਦੂ ਧਰਮ ਦੱਸ ਰਹੇ ਹਨ। ਉਨ੍ਹਾਂ ਦੇ ਇਸ ਭਰਮ ਦੀ ਨਵਿਰਤੀ ਲਈ ਇਹ ਪੁਸਤਕ ਲਿਖੀ ਗਈ ਹੈ। ਆਸ਼ਾ ਹੈ ਤੁਸੀਂ ਇਸ ਦਾ ਅਧਿਅਨ ਸ਼ਾਂਤੀ ਪੂਰਬਕ ਕਰੋਗੇ।

ਬ੍ਰਾਹਮਣਾਂ ਦੇ ਮਨੁਸਿਮ੍ਰਤੀ ਆਦਿ ਧਰਮ ਸ਼ਾਸਤਰਾਂ ਵਿਚ ਬ੍ਰਾਹਮਣ ਨੂੰ ਕਪਾਹ ਤੋਂ ਬਣੇ ਹੋਏ ਜਨੇਊ ਦੇ, ਖੱਤਰੀ ਨੂੰ ਸਣ ਦੇ ਜਨੇਊ ਅਤੇ ਵੈਸ਼ ਨੂੰ ਉੱਨ ਤੋਂ ਬਣੇ ਹੋਏ ਜਨੇਊ ਦੇ ਧਾਰਨ ਕਰਨ ਦੀ ਅਗਿਆ ਹੈ। ਬ੍ਰਾਹਮਣ ਨੂੰ ਕਾਲੇ ਮਿਰਗ ਦਾ ਚੰਮ, ਖਤਰੀ ਨੂੰ ਲਾਲ ਮਿਰਗ ਦਾ ਚੰਮ ਅਤੇ ਵੈਸ਼ ਨੂੰ ਬੱਕਰੇ ਦਾ ਚੰਮ ਪਾਉਣਾ ਲਿਖਿਆ ਹੈ। ਬ੍ਰਾਹਮਣ ਦਾ ਆਚਮਨ ਵਿਚ ਪੀਤਾ ਹੋਇਆ ਪਾਣੀ ਨਾਭੀ ਤੱਕ ਜਾਣਾ ਚਾਹੀਦਾ ਹੈ, ਖੱਤਰੀ ਦਾ ਆਚਮਨ ਵਿਚ ਪੀਤਾ ਹੋਇਆ ਪਾਣੀ ਗਲੇ ਤੱਕ ਜਾਣਾ ਚਾਹੀਦਾ ਹੈ, ਵੈਸ਼ ਦਾ ਆਚਮਨ ਵਿਚ ਪੀਤਾ ਹੋਇਆ ਪਾਣੀ ਹੇਠਾਂ ਤਕ ਰਹਿਣਾ ਚਾਹੀਦਾ ਹੈ ਪ੍ਰੰਤੂ ਗਲੇ ਤਕ ਨਹੀਂ ਜਾਣਾ ਚਾਹੀਦਾ।ਇਸੀ ਤਰ੍ਹਾਂ ਧਰਮ ਸ਼ਾਸਤਰਾਂ ਵਿਚ ਹਰ ਇਕ ਵਿਸ਼ੇ ਵਿਚ ਬ੍ਰਾਹਮਣ ਨੂੰ ਹੀ ਸਹੂਲੀਅਤ ਦਿੱਤੀ ਹੋਈ ਹੈ।

ਸੰਧਿਆ ਕਰਨ, ਗਾਇਤਰੀ ਦਾ ਜਾਪ ਕਰਨ ਅਤੇ ਅਗਨਿਹੋਤਰ ਆਦਿ ਕਰਮ ਕਰਨੇ ਦੀ ਜਨੇਊ ਪਾਉਣ ਵਾਲੇ ਬੰਦੇ ਨੂੰ ਹੀ ਆਗਿਆ ਹੈ। ਪਰੰਤੂ ਜਨੇਊ ਤੋਂ ਰਹਿਤ ਮਨੁੱਖ ਨੂੰ ਇਹ ਕਰਮ ਕਰਨ ਦੀ ਆਗਿਆ ਨਹੀਂ। ਸ਼ੂਦਰ ਅਤੇ ਇਸਤਰੀ ਜਾਤੀ ਦੇ ਲਈ ਜਨੇਊ ਪਾਣ ਦੀ ਵਿਧੀ ਹੀ ਨਹੀਂ ਸਗੋਂ ਮਨਾਹੀ ਹੈ। ਸ਼ੂਦਰ ਨੂੰ ਇਸ ਲੋਕ ਦੇ ਸੁਖ ਪਾਣ ਲਈ ਤਿੰਨਾਂ ਵਰਨਾਂ ਦੀ ਸੇਵਾ ਕਰਨੀ ਦੱਸੀ ਹੋਈ ਹੈ ਅਤੇ ਪ੍ਰਲੋਕ ਸਬੰਧੀ

ਸੁਖ ਦੀ ਪ੍ਰਾਪਤੀ ਲਈ ਕੇਵਲ ਬ੍ਰਾਹਮਣ ਦੀ ਸੇਵਾ ਕਰਨਾ ਪਰਮ ਧਰਮ ਮੰਨਿਆ ਗਿਆ ਹੈ। ਇਸਤਰੀ ਲਈ ਜੀਵਤ ਪਤੀ ਦੀ ਸੇਵਾ ਕਰਨਾ ਅਤੇ ਮਰੇ ਹੋਏ ਪਤੀ ਵਾਲੀ ਜ਼ਨਾਨੀ ਨੂੰ ਕੰਦ ਮੂਲ ਖਾ ਕੇ ਸਰੀਰ ਨੂੰ ਤੰਗ ਕਰਦੇ ਹੋਏ 'ਪਤੀ ਪਤੀ' ਦੀ ਰਟ ਲਗਾਉਂਦੇ ਰਹਿਣਾ ਪਰਮ ਧਰਮ ਕਰਾਰ ਦਿੱਤਾ ਹੈ।

ਹਰਿ ਅਤੇ ਰਾਮ ਇਹ ਦੋਵੇਂ ਹੀ ਨਾਮ ਮਨੁ ਸਿਮ੍ਰਤੀ ਵਿਚ ਨਹੀਂ ਹਨ। ਇਸੀ ਕਰਕੇ ਇਨ੍ਹਾਂ ਨਾਵਾਂ ਦੇ ਜਪ ਜਾਂ ਸਿਮਰਣ ਕਰਨ ਦਾ ਕਿਸੇ ਮਨੁੱਖ ਨੂੰ ਅਧਿਕਾਰ ਭੀ ਨਹੀਂ ਦੱਸਿਆ ਗਿਆ।

ਸਿਮ੍ਰਤੀਆਂ ਵਿਚ ਜਨੇਊ ਰਹਿਤ ਨੂੰ ਭੀ ਸੰਧਿਆ ਆਦਿ ਕਿਸੀ ਭੀ ਕਰਮ ਨੂੰ ਕਰਨੇ ਦੀ ਵਿਧੀ ਨਹੀਂ ਦੱਸੀ ਹੈ। ਇਸਤਰੀ ਅਤੇ ਸ਼ੂਦਰ ਦੇ ਲਈ ਵੀ ਪਰਲੋਕ ਸਬੰਧੀ ਭੀ ਕਿਸੀ ਕਰਮ ਨੂੰ ਕਰਨ ਦੀ ਆਗਿਆ ਨਹੀਂ ਹੈ। ਇਸ ਤਰ੍ਹਾਂ ਸਿਮ੍ਰਤੀਆਂ ਵਿਚ ਮਨੁੱਖ ਦੇ ਲਈ ਪ੍ਰਮਾਤਮਾ ਦੇ ਹਰਿ ਨਾਮ ਆਦਿ ਨਾਵਾਂ ਦਾ ਸਿਮਰਨ ਕਰਨਾ ਨਹੀਂ ਲਿਖਿਆ। ਇਸੇ ਤਰ੍ਹਾਂ ਸਿਮਰਤੀਆਂ ਵਿਚ ਜਨੇਊ ਤੋਂ ਰਹਿਤ ਮਨੁੱਖ ਨੂੰ ਈਸ਼ਵਰ ਦੀ ਭਗਤੀ ਕਰਨ ਦਾ ਅਧਿਕਾਰ ਭੀ ਨਹੀਂ ਦਿੱਤਾ ਗਿਆ।

ਗੁਰੂ ਨਾਨਕ ਦੇਵ ਜੀ ਨੇ ਸਿਮਰਤੀਆਂ ਵਿਚ ਮਨੁੱਖ ਦੇ ਪ੍ਰਤੀ ਰੋਸਾ ਮਹਾਂ ਅਨਯਾਯ ਮਹਿਸੂਸ ਕਰ ਕੇ ਅਨੇਕ ਦੋਸ਼ਾਂ ਦੇ ਮੂਲ ਬੀਜ ਜਨੇਊ ਦਾ ਤਕੜਾ ਵਿਰੋਧ ਕੀਤਾ। ਜਿਵੇਂ ਕਿ ਆਪਣੇ ਘਰ ਵਿਚ ਜਨੇਊ ਧਾਰਨ ਕਰਾਉਣ ਦੇ ਲਈ ਆਏ ਹੋਏ ਹਰਦਿਆਲ ਪੰਡਤ ਨੂੰ ਗੁਰੂ ਜੀ ਨੇ ਕਿਹਾ :-

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥

(ਆਸਾ ਦੀ ਵਾਰ-੪੭੧)

**ਅਰਥ**—ਦਇਆ ਰੂਪੀ ਜਿਸ ਵਿਚ ਕਪਾਹ ਹੈ, ਸੰਤੋਖ ਰੂਪ ਵਿਚ ਸੂਤ ਹੈ, ਜਿਸ ਵਿਚ ਜਤ (ਇੰਦਰੀਆਂ ਨੂੰ ਜਿੱਤਣਾ) ਰੂਪ ਗੰਢ ਹੈ ਅਤੇ ਜਿਸ ਵਿਚ ਸੱਚ ਬੋਲਣ ਦਾ ਵਟ ਹੈ। ਐਸਾ ਜਨੇਊ ਜੀਵ-ਆਤਮਾ ਦਾ ਜੇਕਰ ਤੇਰੇ ਕੋਲ ਹੈ ਤਾਂ ਉਹ ਮੈਨੂੰ ਧਾਰਨ ਕਰਾਓ।

ਕਿਉਂਕਿ ਐਸਾ ਜਨੇਊ ਨਾ ਟੁੱਟ ਸਕਦਾ ਹੈ ਅਤੇ ਨਾ ਇਹ ਮੈਲਾ ਹੁੰਦਾ ਹੈ ਤਥਾ

ਨਾ ਇਹ ਸੜ ਸਕਦਾ ਹੈ ਅਤੇ ਨਾ ਇਹ ਜੀਰਣ ਜਾਂ ਪੁਰਾਣਾ ਹੁੰਦਾ ਹੈ । ਜੋ ਮਨੁੱਖ ਐਸਾ ਜਨੇਊ ਗਲੇ ਵਿਚ ਧਾਰਨ ਕਰਦੇ ਹਨ ਉਹ ਧੰਨ ਹਨ । ਪ੍ਰੰਤੂ ਮੈਂ ਜਨੇਊ ਨਹੀਂ ਪਾਵਾਂਗਾ ਜੋ ਕਿ :

ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥
ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥
ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥ (ਪੰਨਾ ੪੭੧)

ਜੋ ਜਨੇਊ ਚਾਰ ਕੌਡੀਆਂ ਦੇ ਮੁੱਲ ਦਾ ਲਿਆਂਦਾ ਗਿਆ ਹੈ ਅਤੇ ਚੌਂਕੇ ਵਿਚ ਬੈਠ ਕੇ ਪਾਇਆ ਗਿਆ ਹੈ, ਬ੍ਰਾਹਮਣ ਨੇ ਕੰਨ ਵਿਚ ਗਾਇਤਰੀ ਮੰਤਰ ਦੇ ਦਿੱਤਾ ਜੋ ਬ੍ਰਾਹਮਣ ਗੁਰੂ ਬਣ ਗਿਆ । ਜਨੇਊ ਧਾਰੀ ਵਿਅਕਤੀ ਮਰ ਗਿਆ, ਉਸ ਦਾ ਜਨੇਊ ਭੀ ਸਰੀਰ ਦੇ ਨਾਲ ਹੀ ਖ਼ਤਮ ਹੋ ਗਿਆ । ਉਹ ਜੀਵ-ਆਤਮਾ ਤਾਂ ਪ੍ਰਲੋਕ ਵਿਚ ਬਿਨਾਂ ਜਨੇਊ ਦੇ ਹੀ ਗਿਆ ।

ਬੇਦੀ ਖੱਤਰੀਆਂ ਵਿਚ ਜਨੇਊ ਦੇ ਵਕਤ ਬੱਕਰਾ ਮਾਰ ਕੇ ਖਾ ਜਾਣ ਦੀ ਰੀਤ ਸੀ । ਇਸ ਤੇ ਗੁਰੂ ਜੀ ਨੇ ਕਿਹਾ :

ਤਗੁ ਕਪਾਹਹੁ ਕਤੀਐ ਬਾਮ੍ਣੁ ਵਟੇ ਆਇ ॥
ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ ॥
ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥
ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥ (ਪੰਨਾ ੪੭੧)

**ਅਰਥ**-ਕਪਾਹ ਤੋਂ ਧਾਗਾ ਕੱਤ ਲਿਆ, ਬ੍ਰਾਹਮਣ ਨੇ ਵੱਟਾਂ ਚੜ੍ਹਾਈਆਂ, ਉਸ ਦਾ ਜਨੇਊ ਬਣਾ ਦਿੱਤਾ । ਬੱਕਰੇ ਨੂੰ ਮਾਰ ਕੇ ਅਤੇ ਰਿੰਨ੍ਹ ਕੇ ਖਾ ਲਿਆ ਅਤੇ ਸਭ ਨੂੰ ਕਹਿਣਾ ਕਿ ਅੱਜ ਉਸ ਨੂੰ ਜਨੇਊ ਪਵੇਗਾ ਕਲ੍ਹ ਉਸ ਨੂੰ ਜਨੇਊ ਪਵੇਗਾ । ਜਦੋਂ ਜਨੇਊ ਪੁਰਾਣਾ ਹੋ ਗਿਆ ਤਾਂ ਉਸ ਨੂੰ ਸੁੱਟ ਦਿੱਤਾ ਅਤੇ ਉਸ ਦੇ ਥਾਂ 'ਤੇ ਦੂਸਰਾ ਧਾਗਾ ਪਾ ਲਿਆ । (ਗੁਰੂ) ਨਾਨਕ ਜੀ ਨੇ ਕਿਹਾ ਕਿ ਜੇਕਰ ਧਾਗੇ ਜਾਂ ਜਨੇਊ ਵਿਚ ਜ਼ੋਰ ਹੁੰਦਾ ਤਾਂ ਉਹ ਟੁੱਟ ਨਹੀਂ ਸਕਦਾ ਸੀ ।

ਗੁਰੂ ਜੀ ਨੇ ਕਿਹਾ ਕਿ ਮੈਂ ਐਸੇ ਟੁੱਟ ਜਾਣ ਵਾਲੇ ਜਨੇਊ ਨੂੰ ਧਾਰਨ ਨਹੀਂ ਕਰਾਂਗਾ । ਇੰਨਾਂ ਸੁਣ ਕੇ ਹਰਦਿਆਲ ਪੰਡਤ ਕੁਝ ਭੀ ਉੱਤਰ ਨ ਦਿੰਦੇ ਹੋਏ ਆਪਣੇ ਘਰ ਚਲਾ ਗਿਆ । ਗੁਰੂ ਜੀ ਨੇ ਜਨੇਊ ਧਾਰਨ ਨ ਕੀਤਾ, ਨ ਬ੍ਰਾਹਮਣ ਨੂੰ ਗੁਰੂ ਮੰਨਿਆ । ਇਸੀ ਕਰਕੇ ਉਹਨਾਂ ਦੇ ਸ਼ਿਸ਼ (ਸਿੱਖ) ਭੀ ਜਨੇਊ ਧਾਰਨ ਨਹੀਂ

ਕਰਦੇ ।

ਹਿੰਦੂਆਂ ਦਾ ਸਾਰਾ ਕਰਮ ਹੀ ਜਨੇਊ ਉੱਤੇ ਆਧਾਰਿਤ ਹੈ । ਪਰੰਤੂ ਸਿੱਖਾਂ ਦਾ ਕਰਮ-ਧਰਮ ਜਨੇਊ 'ਤੇ ਆਧਾਰਿਤ ਨਹੀਂ, ਬਲਕਿ ਜਨੇਊ ਤੋਂ ਉਲਟ ਹੈ । **ਇਸ ਲਈ ਹਿੰਦੂ ਧਰਮ ਤੋਂ ਵੱਖਰੇ ਧਰਮ ਵਾਲੇ ਸਿੱਖਾਂ ਨੂੰ ਹਿੰਦੂ ਮੰਨਣਾ ਮਹਾਂ-ਮੂਰਖਤਾ ਹੈ ।**

ਇਹ ਪ੍ਰਸਿੱਧ ਇਤਿਹਾਸ ਹੈ ਕਿ ਬੰਗਾਲ ਦੇ ਮੁਸਲਮਾਨ ਰਾਜੇ ਦੀ ਲੜਕੀ, ਕਾਲੀ ਚਰਣ ਯਾ ਕਾਲਾ ਪਹਾੜ ਨਾਮ ਦੇ ਮਹਾਂ ਵਿਦਵਾਨ ਬ੍ਰਾਹਮਣ 'ਤੇ ਮੋਹਿਤ ਹੋ ਗਈ । ਕਾਲੀ ਚਰਣ ਨੂੰ ਪ੍ਰਾਣ ਬਚਾਉਣ ਲਈ ਮਜ਼ਬੂਰ ਹੋ ਕੇ ਉਸ ਨਾਲ ਵਿਆਹ (ਨਿਕਾਹ) ਕਰਵਾਉਣਾ ਪਿਆ । ਉਹ ਮੁਸਲਮਾਨ ਹੋ ਗਿਆ । ਕੁਝ ਚਿਰ ਬਾਅਦ ਉਸ ਨੇ ਰਾਜ ਸਿੰਘਾਸਨ 'ਤੇ ਬੈਠਦੇ ਹੀ ਕਾਂਸ਼ੀ ਦੇ ਬ੍ਰਾਹਮਣਾਂ ਨੂੰ ਮੁੜ ਹਿੰਦੂ ਬਣਨ ਲਈ ਪ੍ਰਾਰਥਨਾ ਪੱਤਰ ਭੇਜਿਆ । ਪਰੰਤੂ ਉਨ੍ਹਾਂ ਅਦੂਰਦਰਸ਼ੀ ਬ੍ਰਾਹਮਣਾਂ ਨੇ ਉਸ ਦੇ ਪ੍ਰਾਰਥਨਾ-ਪੱਤਰ ਨੂੰ ਇਹ ਕਹਿੰਦੇ ਹੋਏ ਠੁਕਰਾ ਦਿੱਤਾ ਕਿ ਤੂੰ ਹੁਣ ਭ੍ਰਿਸ਼ਟ ਹੋ ਗਿਆ ਹੈਂ, ਪਤਿਤ ਹੋ ਗਿਆ ਹੈ । ਤੂੰ ਮੁੜ ਹਿੰਦੂ ਨਹੀਂ ਹੋ ਸਕਦਾ ।

ਉਨ੍ਹਾਂ ਦੂਰ ਹੰਕਾਰੀ ਬ੍ਰਾਹਮਣਾਂ ਦੇ ਐਸੇ ਦਿਲ ਨੂੰ ਦੁਖਾਉਣ ਵਾਲੇ ਵਾਕਾਂ ਨੂੰ ਪੜ੍ਹ ਸੁਣ ਕੇ ਰਾਜੇ ਨੂੰ ਬਹੁਤ ਦੁੱਖ ਹੋਇਆ । ਉਸ ਨੇ ਵਿਚਾਰ ਕੀਤਾ ਕਿ ਜਿਸ ਮੇਰੇ ਸਰੀਰ ਨੂੰ ਪਹਿਲੇ ਲੋਕ ਹਿੰਦੂ ਕਹਿੰਦੇ ਸਨ, ਮੇਰੇ ਉਸੀ ਸਰੀਰ ਨੂੰ ਹੁਣ ਲੋਕ ਮੁਸਲਮਾਨ ਕਹਿੰਦੇ ਹਨ, ਪਰੰਤੂ ਮੇਰੇ ਸਰੀਰ ਦੇ ਕਿਸੀ ਅੰਗ ਵਿਚ ਕੁਝ ਭੀ ਤਬਦੀਲੀ ਨਹੀਂ ਹੋਈ, ਕੇਵਲ ਨਾਂ ਤੇ ਕਰਮ ਦਾ ਹੀ ਫ਼ਰਕ ਪਿਆ ਹੈ । ਜੋ ਮੇਰਾ ਸਰੀਰ ਪਹਿਲਾਂ ਸੰਧਿਆ ਕਰਦਾ ਸੀ, ਉਹੀ ਮੇਰਾ ਸਰੀਰ ਹੁਣ ਨਿਮਾਜ਼ ਪੜ੍ਹਦਾ ਹੈ । ਮੈਂ ਕਰਮ-ਯੋਗੀ ਹਾਂ । ਕਰਮ ਕਰਨੇ ਵਿਚ ਆਜ਼ਾਦ ਹਾਂ । ਕੀ ਹੁਣ ਮੈਂ ਸੰਧਿਆ ਨਹੀਂ ਕਰ ਸਕਦਾ ? ਕਿਉਂ ਨਹੀਂ ਕਰ ਸਕਦਾ ? ਕਰ ਸਕਦਾ ਹਾਂ, ਪਰੰਤੂ ਜਨਮ ਤੋ ਮੰਗਤੇ ਇਹ ਬ੍ਰਾਹਮਣ ਮੈਨੂੰ ਰਾਜੇ ਨੂੰ ਪਤਿਤ ਤੇ ਭ੍ਰਿਸ਼ਟ ਦੱਸ ਰਹੇ ਹਨ । ਮੈਂ ਰਾਜਾ ਹੋਣ ਕਰਕੇ ਪਰਜਾ ਦਾ ਮਾਲਕ ਹਾਂ । ਮੇਰੇ ਅਪੇਖਸ਼ਾ ਸਾਰੀ ਪਰਜਾ ਭ੍ਰਿਸ਼ਟ, ਪਤਿਤ ਜਾਂ ਛੋਟੀ ਹੈ ਅਤੇ ਮੇਰੀ ਸੇਵਕ ਹੈ । ਇਸ ਲਈ ਮੈਂ ਪਤਿਤ ਨਹੀਂ, ਸਗੋਂ ਮੈਨੂੰ ਪਤਿਤ ਦੱਸਣ ਵਾਲੇ ਇਹ ਬ੍ਰਾਹਮਣ ਹੀ ਪਤਿਤ ਜਾਂ ਭ੍ਰਿਸ਼ਟ ਹਨ । ਐਸੀਆਂ ਅਨੇਕਾਂ ਸੋਚਾਂ ਸੋਚਦਾ ਹੋਇਆ ਰਾਜਾ ਬੜੇ ਭਿਆਨਕ ਕ੍ਰੋਧ ਵਿਚ ਆ ਗਿਆ ਅਤੇ ਕਹਿਣ ਲਗਾ ਕਿ ਆਪਣੇ ਚਮੜੇ ਨੂੰ ਪਵਿਤਰ ਮੰਨਣ ਵਾਲੇ ਅਥਵਾ ਦੂਜੇ ਮਨੁੱਖਾਂ ਦੇ ਚਮੜੇ ਨੂੰ ਭ੍ਰਿਸ਼ਟ ਦੱਸਣ ਵਾਲੇ ਐਸੇ ਦੂਰ-ਹੰਕਾਰੀ ਬ੍ਰਾਹਮਣਾਂ ਨੂੰ ਰਾਸ਼ਟਰ ਵਿਚ ਹੀ ਕਿਉਂ , **ਬਲਕਿ ਸੰਸਾਰ ਭਰ ਵਿਚ ਕੋਈ ਸਥਾਨ ਨਹੀਂ ਮਿਲਣਾ ਚਾਹੀਦਾ ।** ਉਸ ਨੇ ਕਿਹਾ

ਕਿ ਤੁਸੀਂ ਲੋਕ ਤਾਂ ਮਨੁੱਖ ਦੇ ਨਾਂ ਨੂੰ ਅਤੇ ਕੰਮ ਨੂੰ ਬਦਲਣੇ ਵਿਚ ਅਸਮਰਥ ਹੋ ਕਿੰਤੂ ਮੈਂ ਤੁਹਾਡੇ ਸਾਹਮਣੇ ਤੁਹਾਡੇ ਨਾਂ ਅਤੇ ਕੰਮ ਨੂੰ ਬਦਲ ਕੇ ਦਿਖਾਂਦਾ ਹਾਂ। ਉਸ ਨੇ ਹੁਕਮ ਦਿੱਤਾ ਕਿ, ਜੋ ਵਿਆਕਤੀ ਹਿੰਦੂ ਤੋਂ ਮੁਸਲਮਾਨ ਹੋਵੇਗਾ ਉਹ ਜ਼ਿੰਦਾ ਰਹੇਗਾ, ਨਹੀਂ ਤਾਂ ਉਹ ਮੌਤ ਦੇ ਮੂੰਹ ਜਾਏਗਾ। ਐਸਾ ਕਹਿੰਦੇ ਹੋਏ ਉਸ ਨੇ ਅਨੇਕਾਂ ਹਿੰਦੂਆਂ ਨੂੰ ਜੋ ਮੁਸਲਮਾਨ ਨ ਬਣੇ, ਬੜੀ ਦੁਰਦਸ਼ਾ ਕਰ ਕੇ ਕਤਲ ਕਰ ਦਿੱਤਾ। ਇਸ ਤਰ੍ਹਾਂ ਅਪਰਾਧੀ ਬ੍ਰਾਹਮਣਾਂ ਦੇ ਨਾਲ ਨਿਰਅਪਰਾਧ ਜਨਤਾ ਭੀ ਬ੍ਰਾਹਮਣੀ ਧਰਮ ਦੀ ਤੰਗ-ਦਿਲੀ ਕਾਰਨ ਮਾਰੀ ਗਈ।

ਇਕ ਕਥਾ ਹੈ :- ਮੁਸਲਿਮ ਰਾਜਾ ਅਕਬਰ ਨੇ ਆਪਣੇ ਵਜ਼ੀਰ ਬੀਰਬਲ ਕੋਲ ਆਪਣੇ ਹਿੰਦੂ ਹੋਣ ਦੀ ਇੱਛਾ ਪ੍ਰਗਟ ਕੀਤੀ। ਇਸ ਦਾ ਉੱਤਰ ਦੇਣ ਦੀ ਥਾਂ ਚਤੁਰ ਬੀਰਬਲ ਗਧੇ ਨੂੰ ਸਾਬਣ ਲਗਾਉਣ ਲੱਗ ਪਿਆ। ਅਕਬਰ ਨੇ ਕਿਹਾ ਕਿ ਬੀਰਬਲ ਕੀ ਕਰ ਰਹੇ ਹੋ ? ਉਸ ਨੇ ਕਿਹਾ ਕਿ ਇਸ ਨੂੰ ਗਧੇ ਤੋਂ ਗਾਂ ਬਣਾ ਰਿਹਾ ਹਾਂ। ਅਕਬਰ ਨੇ ਕਿਹਾ ਕਿ ਗਧੇ ਤੋਂ ਗਾਂ ਬਣਨਾ ਤਾਂ ਬਿਲਕੁਲ ਹੀ ਅਸੰਭਵ ਹੈ। ਇਸ 'ਤੇ ਗੱਲਾਂ ਬਨਾਣ ਵਿਚ ਚਤੁਰ ਪਰ ਵਾਸਤਵ ਵਿਚ ਬੁੱਧੀਹੀਣ, ਬੀਰਬਲ ਨੇ ਕਿਹਾ ਕਿ ਜੇਕਰ ਐਸਾ ਹੈ ਤਾਂ ਫਿਰ ਮੁਸਲਮਾਨ ਤੋਂ ਹਿੰਦੂ ਹੋ ਜਾਣਾ ਭੀ ਬਿਲਕੁਲ ਅਸੰਭਵ ਹੈ।

ਬੀਰਬਲ ਨੇ ਗਧੇ ਤੇ ਗਾਂ ਦਾ ਜਿਹੜਾ ਦ੍ਰਿਸ਼ਟਾਂਤ ਮਨੁੱਖ ਜਾਤਿ 'ਤੇ ਲਾਗੂ ਕੀਤਾ। ਉਹ ਉਸ ਦੀ ਬੁੱਧੀਹੀਣਤਾ ਦਾ ਸਬੂਤ ਸੀ ਜਾਂ ਹੈ, ਕਿਉਂਕਿ ਜਨਮ ਤੋਂ ਹੀ ਵੱਖ-ਵੱਖ ਸ਼ਕਲਾਂ ਦੇ ਗਧੇ ਤੇ ਗਾਂ ਨੂੰ ਪਰਵਿਰਤ ਕਰਨਾ ਤਾਂ ਬਿਲਕੁਲ ਹੀ ਅਸੰਭਵ ਹੈ, ਪਰੰਤੂ ਜਨਮ ਤੋਂ ਹੀ ਇਕੋ ਆਕਾਰ ਵਾਲੀ ਮਨੁੱਖ ਜਾਤੀ ਨੂੰ ਇਕ ਨਾਂ ਤੋਂ ਦੂਸਰੇ ਨਾਂ ਵਾਲਾ ਹੋ ਜਾਣ ਤੇ ਇਕ ਕਰਮ ਤੋਂ ਦੂਸਰੇ ਕਰਮ ਵਾਲਾ ਹੋ ਜਾਣਾ ਤਾਂ ਸਦਾ ਹੀ ਸੰਭਵ ਹੈ, ਕਿਉਂਕਿ ਧਰਮ ਬਦਲਣ ਵਿਚ ਮਨੁੱਖ ਦਾ ਸਰੀਰ ਤਾਂ ਨਹੀਂ ਬਦਲਣਾ, ਇਸ ਲਈ ਮਨੁੱਖ ਵਿਚ ਗਾਂ ਤੇ ਗਧੇ ਦਾ ਦ੍ਰਿਸ਼ਟਾਂਤ ਬਣਾਉਣ ਵਾਲਾ ਬੀਰਬਲ ਬੁਧੀਹੀਣ ਵੀ ਤੇ ਉਹ ਮਨੁ ਆਦਿ ਸਿਮਰਤੀਆਂ ਦੇ ਗਿਆਨ ਤੋਂ ਭੀ ਹੀਣ ਸੀ ਕਿਉਂਕਿ ਮਨੂ ਆਦਿ ਸਿਮਰਤੀਆਂ ਵਿਚ ਲਿਖਿਆ ਹੋਇਆ ਹੈ ਕਿ ਬ੍ਰਾਹਮਣ ਆਦਿ ਦੇ ਬਾਰਾਂ ਪ੍ਰਕਾਰ ਦੇ ਪੁੱਤਰ ਹੋ ਸਕਦੇ ਹਨ ਜਿਵੇਂ ਕਿ ਸਿਮਰਤੀਆਂ ਵਿਚ ਬਾਰਾਂ ਪ੍ਰਕਾਰ ਦੇ ਪੁੱਤਰਾਂ ਦੇ ਨਾਮ ਹਨ :- (ਮਨੂ ੯ ਅੰਕ ੧੫੯)-੧. ਔਰਸ, ੨. ਖੇਤ੍ਰਜ, ੩. ਦਤ, ੪. ਕ੍ਰਿਤ੍ਰਿਮ, ੫. ਗਰੜੋਤਪੰਨ, ੬. ਅਪਵਿਧ, ੭. ਕਾਨੀਨ, ੮. ਸਹੋੜ, ੯. ਕ੍ਰੀਤ, ੧੦. ਪੌਨਰਭਵ, ੧੧. ਸਵਯੰਦਤ, ੧੨. ਸੌਦਰ। ਇਹ ਬਾਰਾਂ ਪੁੱਤਰ ਹਨ।

ਇਹਨਾਂ ਵਿਚ ੧. ਗਰੜੋਤਪੰਨ, ੨. ਅਪਵਿਧ, ੩. ਕਾਨੀਨ, ੪. ਸਹੋੜ, ੫. ਕ੍ਰੀਤ, ੬. ਸਵਯੇਦਤ, ਇਹ ਛੇ ਪੁੱਤਰ ਦੂਸਰੇ ਵਰਣ ਦੇ ਤੇ ਗੋਤਰ ਦੇ ਗ੍ਰਹਿਣ ਕੀਤੇ ਜਾਂਦੇ ਹਨ ।

੧. ਗਰੜੋਤਪੰਨ :- ਜਿਸ ਇਸਤਰੀ ਦੇ ਨਾਲ ਬਹੁਤ ਪੁਰਸ਼ਾਂ ਦਾ ਮੇਲ ਹੋਵੇ, ਉਸ ਤੋਂ ਪੈਦਾ ਹੋਇਆ ਪੁੱਤਰ ਜਾ ਪੁੱਤਰੀ ਉਸ ਇਸਤਰੀ ਦੇ ਪਤੀ ਦਾ ਮੰਨਿਆ ਗਿਆ ਹੈ ।

੨. ਅਪਵਿਧ :- ਜੋ ਮਾਤਾ ਨੇ ਜਾਂ ਪਿਤਾ ਨੇ ਜਾਂ ਦੋਹਾਂ ਨੇ ਤਿਆਗ ਦਿਤਾ ਹੋਵੇ, ਉਹ ਪੁੱਤਰ ਜਾਂ ਪੁੱਤਰੀ ਪਾਲਣ ਕਰਨ ਵਾਲੇ ਦਾ ਮੰਨਿਆ ਗਿਆ ਹੈ, ਜਿਵੇਂ ਕਰਣ ਅਤੇ ਰਿਸ਼ੀ ਮੁਨੀ ਹੋਏ ਹਨ ।

੩. ਕਾਨੀਨ : - ਜੋ ਕੁਮਾਰੀ ਦੇ ਪੈਦਾ ਹੋਇਆ ਹੈ ਉਹ ਪੁੱਤਰ ਜਾਂ ਪੁੱਤਰੀ ਨਾਨੇ ਨੂੰ ਮਿਲਦੀ ਹੈ ।

੪. ਸਹੋੜ:- ਜੋ ਵਿਆਹ ਦੇ ਵਕਤ ਗਰਭ ਵਿਚ ਹੈ ਉਹ ਵਿਆਹੁਣ ਵਾਲੇ ਪਤੀ ਦਾ ਮੰਨਿਆ ਗਿਆ ਹੈ ।

੫. ਕ੍ਰੀਤ:- ਜੋ ਖ਼ਰੀਦਿਆ ਗਿਆ ਹੈ ।

੬. ਸਵਯੇਦਤ:- ਜੋ ਆਪਣੇ ਆਪ ਨੂੰ ਕਿਸੀ ਦੇ ਅਰਪਣ ਕਰ ਦੇਵੇ, ਉਹ ਪੁਤ੍ਰ ਸਵਯੇਦਤ ਹੈ । ਇਹ ਛੇ ਪੁੱਤਰ ਪੁੱਤਰੀਆਂ ਦੂਜੇ ਵਰਣ ਅਥਵਾ ਗੋਤਰ ਦੀਆਂ ਹੁੰਦੀਆਂ ਹਨ ।

ਜਿਸ ਨੂੰ ਖੇਤ ਰੂਪ ਇਸਤ੍ਰੀ, ਪਤੀ ਜਾਂ ਸੱਸ ਦੀ ਆਗਿਆ ਨਾਲ ਪਰ-ਪੁਰਖ ਦੇ ਬੀਜ ਤੋਂ ਨਿਯੋਗ ਰਾਹੀਂ ਆਪਣੇ ਵਿਚ ਪੈਦਾ ਕਰਦੀ ਹੈ ਉਹ ਪੁੱਤਰ ਖੇਤ੍ਰਜ ਕਹਿਲਾਉਂਦਾ ਹੈ । ਉਹ ਪੁਤਰ ਖੇਤਰ ਵਾਲੇ ਪਤੀ ਦਾ ਹੁੰਦਾ ਹੈ ਕਿੰਤੂ ਉਹ ਬੀਜ ਵਾਲੇ ਦਾ ਨਹੀਂ ਮੰਨਿਆ ਗਿਆ । ਸਿਮਰਤੀਆਂ ਵਿਚ ਖੇਤ੍ਰਜ ਪੁੱਤਰ ਨੂੰ ਆਪਣੀ ਕੁਲ ਵਾਲੇ ਪੁਰਸ਼ ਦੇ ਬੀਜ ਤੋਂ ਹੀ ਪੈਦਾ ਕਰਨਾ ਲਿਖਿਆ ਹੈ । ਮਹਾਂ-ਭਾਰਤ ਦੇ ਸਮੇਂ ਵਿਚ ਤਾਂ 'ਨਿਯੋਗ' ਦੀ ਪ੍ਰਥਾ ਬਹੁਤ ਸੀ ਜਿਵੇਂ ਕਿ ਸਤਯਵਰਤਾ ਨਾਂ ਵਾਲੀ ਸੱਸ ਦੀ ਆਗਿਆ ਯਾ ਨਿਯੋਗ ਤੋਂ ਅਵਾਲਿਕਾ ਅਤੇ ਦਾਸੀ ਨੇ ਵਿਭਚਾਰ ਤੋਂ ਪੈਦਾ ਹੋਏ ਵੇਦ ਵਿਆਸ ਜੀ ਦੇ ਬੀਜ ਤੋਂ ਧਰਿਤਰਾਸ਼ਟਰ, ਪੰਡੂ ਅਤੇ ਵਿਧੁਰ ਨਾਂ ਦੇ ਤਿੰਨ ਪੁੱਤਰ ਪੈਦਾ ਕੀਤੇ ਸਨ । ਯੁਧਿਸ਼ਟਰ ਆਦਿ ਪੰਜ ਪਾਂਡਤ ਏਸੇ ਭਾਂਤ ਪੈਦਾ ਕੀਤੇ ਮੰਨੇ ਹਨ, ਜਿਵੇਂ :- ਕਿ ਮਹਾਂਭਾਰਤ ਦੇ ਆਦਿ ਪਰਵ, ਅਧਿਆਇ ੬੪ ਵਿਚ ਐਸੀ ਕਥਾ ਦੇ ਸਲੋਕ ਹਨ ਜਦੋਂ ਪਰਸ਼ਰਾਮ ਨੇ ਧਰਤੀ ਨੂੰ ਖੱਤਰੀਆਂ ਤੋਂ ਰਹਿਤ ਕਰ ਦਿੱਤਾ ਤਾਂ

ਪੁੱਤਰਾਂ ਦੀ ਇੱਛਾ ਨਾਲ ਖਤਰਾਣੀਆਂ ਨਾਲ ਸੰਭੋਗ ਕੀਤਾ (ਭੀਸ਼ਮ ਤੇ ਯੁਧਿਸ਼ਟਰ ਨੂੰ ਕਿਹਾ) ਹੇ ਰਾਜਨ! ਉਹ ਸੰਭੋਗ ਖਤਰਾਣੀਆਂ ਦੇ ਰਿਤੂ ਕਾਲ ਵਿਚ ਹੀ ਕੀਤਾ ਗਿਆ। ਕਿਸੀ ਭੀ ਬ੍ਰਾਹਮਣ ਨੇ ਰਿਤੂ ਕਾਲ ਤੋਂ. ਰਹਿਤ ਕਾਲ ਵਿਚ ਕਾਮ ਭੋਗ ਦੀ ਲਾਲਸਾ ਨਾਲ ਨਹੀਂ ਕੀਤਾ ॥੬॥ ਉਨ੍ਹਾਂ ਬ੍ਰਾਹਮਣਾਂ ਤੋਂ ਉਨ੍ਹਾਂ ਹਜ਼ਾਰਾਂ ਖਤਰਾਣੀਆਂ ਨੇ ਗਰਭ ਧਾਰਣ ਕੀਤਾ। ਹੇ ਰਾਜਨ ! ਇਸ ਕਰਕੇ ਉਨ੍ਹਾਂ ਖਤਰਾਣੀਆਂ ਨੇ ਬੜੇ ਬੜੇ ਬਲਵਾਨ ਪੁੱਤਰ ਤੇ ਲੜਕੀਆਂ ਖਤਰੀਆਂ ਦੇ ਵਾਧੇ ਲਈ ਪੈਦਾ ਕੀਤੇ ॥੭॥ ਆਦਿ ਪੁਰਾਣਾਂ ਦੀਆਂ ਕਥਾਵਾਂ ਤੋਂ ਸਪੱਸ਼ਟ ਹੈ ਕਿ ਬ੍ਰਾਹਮਣੀ ਮਤ ਅਨੁਸਾਰ ਖੇਤ੍ਰਜ ਪੁੱਤਰ ਭੀ ਦੂਜੇ ਵਰਣ ਅਥਵਾ ਦੂਜੇ ਗੋਤਰ ਦਾ ਹੋ ਸਕਦਾ ਹੈ।

ਜੇਕਰ ਬ੍ਰਾਹਮਣ ਆਦਿ ਵਿਅਕਤੀਆਂ ਦੇ ਸਰੀਰ ਦੀ ਵਿਸ਼ੇਸ਼ਤਾ 'ਤੇ ਹੁੰਦੇ ਤਾਂ ਬ੍ਰਾਹਮਣ ਆਪਣੇ ਵਰਣ ਦੇ ਅਤੇ ਆਪਣੇ ਗੋਤਰ ਦੇ ਪੁਤਰ ਨੂੰ ਪਛਾਣ ਕੇ ਗੋਦ ਲੈਂਦਾ। ਐਸਾ ਹੀ ਵੈਸ਼ ਤੇ ਸ਼ੂਦਰ ਭੀ ਕਰ ਲੈਂਦਾ। ਤਥਾ ਸਿਮਰਤੀਆਂ ਨੂੰ ਵੀ ਦੂਜੇ ਵਰਣ ਦੇ ਤੇ ਦੂਸਰੇ ਗੋਤਰ ਦੇ ਪੁਤਰਾਂ ਨੂੰ ਗ੍ਰਹਿਣ ਕਰਨ ਦੇ ਲਈ ਅਵਕਾਸ ਨਾ ਮਿਲਦਾ, ਇਸ ਲਈ ਬ੍ਰਾਹਮਣ ਆਦਿ ਨਾਮ, ਬ੍ਰਾਹਮਣ ਆਦਿ ਵਿਅਕਤੀਆਂ ਦੇ ਸਰੀਰ ਦੀ ਵਿਸ਼ੇਸ਼ਤਾ ਤੋਂ ਨਹੀਂ ,ਅਰਥਾਤ ਜਨਮ ਤੋਂ ਨਹੀਂ ਹੈ ਅਤੇ ਇਹ ਬ੍ਰਾਹਮਣ ਆਦਿ ਵਿਅਕਤੀਆਂ ਦੇ ਕਰਮ ਤੇ ਭੀ ਨਹੀਂ ਹੈ, ਕਿਉਂਕਿ ਅੱਖਰ ਪੜ੍ਹਾਣੇ ਵਾਲੇ ਵਿਅਕਤੀ ਨੂੰ ਹੀ ਬ੍ਰਾਹਮਣ ਕਿਹਾ ਜਾਂਦਾ ਹੈ, ਤਥਾ ਰੱਖਿਆ ਕਰਨ ਵਾਲੇ ਮਨੁੱਖ ਨੂੰ ਹੀ ਖਤਰੀ ਕਿਹਾ ਜਾਂਦਾ ਤੇ ਖੇਤੀ ਕਰਨ, ਗਊਆਂ ਰੱਖਣ ਤਥਾ ਵਪਾਰ ਕਰਨ ਵਾਲੇ ਵਿਅਕਤੀ ਨੂੰ ਹੀ ਵੈਸ਼ ਕਿਹਾ ਜਾਂਦਾ ਹੈ ਤਥਾ ਸੇਵਾ ਕਰਨੇ ਵਾਲੇ ਵਿਅਕਤੀ ਲਈ ਹੀ ਸ਼ੂਦਰ ਸ਼ਬਦ ਵਰਤਿਆ ਜਾਂਦਾ ਹੈ ਤਾਂ ਬ੍ਰਾਹਮਣ ਆਦਿ ਨਾਂ, ਬ੍ਰਾਹਮਣ ਆਦਿ ਲੋਕਾਂ ਦੇ ਕਰਮਾਂ ਦੀ ਵਿਸ਼ੇਸ਼ਤਾ ਤੋਂ ਹੋ ਸਕਦੇ ਸਨ ਕਿੰਤੂ ਇਸ ਦੇ ਉਲਟ ਪੜ੍ਹਾਣੇ ਵਾਲੇ ਵਿਅਕਤੀ ਨੂੰ ਜਾਟ ਅਤੇ ਗੁੱਜਰ ਆਦਿ ਭੀ ਕਿਹਾ ਜਾਂਦਾ ਹੈ। ਰੱਖਿਆ ਕਰਨ ਵਾਲੇ ਮਨੁੱਖ ਨੂੰ ਭੀ ਜਾਟ ਅਤੇ ਗੁੱਜਰ ਕਿਹਾ ਜਾਂਦਾ ਹੈ। ਖੇਤੀ ਕਰਨ ਵਾਲੇ ਅਤੇ ਗਊਆਂ ਦਾ ਦੁੱਧ ਵੇਚਣੇ ਵਾਲੇ ਨੂੰ ਅਤੇ ਵਪਾਰ ਕਰਨ ਵਾਲੇ ਮਨੁੱਖ ਨੂੰ ਬ੍ਰਾਹਮਣ ਖਤਰੀ ਆਦਿ ਭੀ ਕਿਹਾ ਜਾਂਦਾ ਹੈ। ਇਸੀ ਤਰ੍ਹਾਂ ਰਸੋਈ ਦਾ ਕੰਮ ਕਰਨੇ ਵਾਲੇ, ਚੌਕੀਦਾਰੀ ਕਰਨੇ ਵਾਲੇ, ਭਾਂਡੇ ਸਾਫ਼ ਕਰਨੇ ਵਾਲੇ ਨੂੰ ਭੀ ਬ੍ਰਾਹਮਣ ਖਤਰੀ ਦੇ ਨਾਮ ਨਾਲ ਬੁਲਾਇਆ ਜਾਂਦਾ ਹੈ। ਇਸ ਲਈ ਬ੍ਰਾਹਮਣ ਆਦਿ ਨਾਮ, ਬ੍ਰਾਹਮਣ ਆਦਿ ਦੇ ਕਰਮ ਦੀ ਵਿਸ਼ੇਸ਼ਤਾ 'ਤੇ ਭੀ ਸਿੱਧ ਨਹੀਂ ਹੁੰਦੇ।

ਕੋਈ ਭੀ ਮਨੁੱਖ ਇਹ ਨਹੀਂ ਕਹਿ ਸਕਦਾ ਕਿ ਮੇਰੀ ਵੰਸ਼ ਪਰੰਪਰਾ ਵਿਚ ਕਿਸੀ ਭੀ ਬੰਦੇ ਨੇ ਅੱਜ ਤਕ ਕਿਸੇ ਦੂਜੇ ਵਰਣ ਤਥਾ ਗੋਤਰ ਦੇ ਪੁੱਤਰਾਂ ਨੂੰ ਗ੍ਰਹਿਣ ਨਹੀਂ ਕੀਤਾ, ਤਾਂ ਉਹ ਮਿਥਿਆ ਹੈ, ਕਿਉਂਕਿ ਆਪਣੀ ਸਾਰੀ ਵੰਸ਼-ਪਰੰਪਰਾ ਦਾ ਕਿਸੀ

ਭੀ ਮਨੁੱਖ ਨੂੰ ਗਿਆਨ ਨਹੀਂ ਹੋ ਸਕਦਾ। ਇਸ ਲਈ ਬ੍ਰਾਹਮਣ ਆਦਿ ਨਾਮ, ਬ੍ਰਾਹਮਣ ਆਦਿ ਵਿਅਕਤੀਆਂ ਦੇ ਵੰਸ਼ ਦੀ ਪਰੰਪਰਾ 'ਤੇ ਭੀ ਸਫਲ ਨਹੀਂ ਹੈ।

ਵੈਸੇ ਤਾਂ ਬ੍ਰਾਹਮਣ ਆਦਿ ਨਾਮ, ਬ੍ਰਾਹਮਣ ਆਦਿ ਵਿਅਕਤੀਆਂ ਦੀ ਵੰਸ਼-ਪਰੰਪਰਾ ਤੋਂ ਕਹਿਣ ਵਿਚ ਆ ਰਹੇ ਹਨ, ਪਰੰਤੂ ਉਪ੍ਰੋਕਤ ਢੰਗ ਨਾਲ ਬ੍ਰਾਹਮਣ ਆਦਿ ਵਿਅਕਤੀਆਂ ਦੇ ਜਨਮ ਦੀ ਵਿਸ਼ੇਸ਼ਤਾ ਤੋਂ ਅਤੇ ਕਰਮ ਦੀ ਵਿਸ਼ੇਸ਼ਤਾ ਤੋਂ ਵੰਸ਼ ਦੀ ਪਰੰਪਰਾ 'ਤੇ ਭੀ ਸਾਰਥਕ ਨਹੀਂ, ਅਰਥਾਤ ਵਿਅਰਥ ਹੈ।

ਜੇਕਰ ਕੋਈ ਵਿਅਕਤੀ ਵੰਸ਼ ਦੀ ਪਰੰਪਰਾ ਨੂੰ ਲੈ ਕੇ ਆਪਣੇ ਆਪ ਵਿਚ ਉਚਪਣ ਦਾ ਅਭਿਮਾਨ ਕਰਦਾ ਹੈ ਤਾਂ ਉਹ ਮਿਥਿਆ ਅਭਿਮਾਨੀ ਹੈ।

ਜੇਕਰ ਕੋਈ ਭੀ ਮਨੁੱਖ ਐਸਾ ਬੋਲਦਾ ਹੈ ਕਿ ਬ੍ਰਾਹਮਣ ਦੇ ਬੀਜ ਤੋਂ ਹੀ ਬ੍ਰਾਹਮਣ ਹੁੰਦਾ ਹੈ ਅਤੇ ਖੱਤਰੀ ਦੇ ਬੀਜ ਤੋਂ ਖੱਤਰੀ ਪੈਦਾ ਹੁੰਦਾ ਹੈ, ਤਾਂ ਉਹ ਸਿਮਰਤੀਆਂ ਦੇ ਗਿਆਨ ਤੋਂ ਰਹਿਤ ਅਥਵਾ ਮਹਾਂ-ਮੂਰਖ ਹੈ, ਜੇਕਰ ਕੋਈ ਸਿਮਰਤੀਆਂ ਦਾ ਗਿਆਨ ਜਾਣਦਾ ਹੋਇਆ ਭੀ ਬ੍ਰਾਹਮਣ ਦੇ ਬੀਜ ਤੋਂ ਬ੍ਰਾਹਮਣ ਪੈਦਾ ਹੁੰਦਾ ਅਤੇ ਖਤਰੀ ਦੇ ਬੀਜ ਤੋਂ ਖਤਰੀ ਪੈਦਾ ਹੁੰਦਾ ਮੰਨਦਾ ਹੈ, ਤਾਂ ਉਹ ਵਿਦਵਾਨ ਭੀ ਮਹਾਂ-ਮੂਰਖ ਹੈ, ਕਿਉਂਕਿ ਉਹ ਸਿਮਰਤੀਆਂ ਦੀ ਮੰਨੀ ਹੋਈ ਨਯਵਸਥਾਂ ਨੂੰ ਛੁਪਾ ਕੇ ਜਨਤਾ ਨਾਲ ਛਲ ਕਰਦਾ ਹੈ। ਇਸ ਲਈ ਜਨਮ ਤੋਂ ਹੀ ਸਮਾਨ ਅਕਾਰ ਵਾਲੀ ਮਨੁੱਖ ਜਾਤੀ ਦੇ ਲਈ ਜਨਮ ਤੋਂ ਵੱਖਰੇ-ਵੱਖਰੇ ਅਕਾਰ ਵਾਲੀ ਗਧੇ ਤੇ ਗਾਂ ਜਾਤਿ ਦਾ ਦ੍ਰਿਸ਼ਟਾਂਤ ਬਣਾਉਣ ਵਾਲਾ, ਗੱਲਾਂ ਬਨਾਣ ਵਿਚ ਵਡਾ ਚਤੁਰ ਬੀਰਬਲ ਭੀ ਇਸ ਵਿਸ਼ੇ ਵਿਚ ਬਿਲਕੁਲ ਮੂਰਖ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪ੍ਰਕਾਰ ਦੇ ਬਹੁਤ ਸਾਰੇ ਇਤਿਹਾਸਾਂ ਨੂੰ ਪੜ੍ਹ ਕੇ ਵਿਚਾਰਿਆ ਕਿ ਬ੍ਰਾਹਮਣ ਨੂੰ ਗੁਰੂ ਬਣਾ ਕੇ ਅਤੇ ਉਸ ਦੇ ਧਰਮ ਸ਼ਾਸਤਰਾਂ ਨੂੰ ਪ੍ਰਮਾਣ ਮੰਨ ਕੇ ਹਿੰਦੂ ਜਾਤਿ ਦੇ ਜ਼ਿੰਦੇ ਰਹਿਣ ਦੀ ਆਸ਼ਾ ਰੱਖਣੀ ਬਿਲਕੁਲ ਨਿਸਫਲ ਹੈ। ਇਸ ਲਈ ਗੁਰੂ ਜੀ ਨੇ ਕਿਸੀ ਭੀ ਵਿਦਵਾਨ ਬ੍ਰਾਹਮਣ ਨਾਲ ਸਹਿਮਤ ਨ ਹੋ ਕੇ ਬ੍ਰਾਹਮਣਾਂ ਦੇ ਧਰਮ ਸ਼ਾਸਤਰਾਂ ਦੇ ਬਿਲਕੁਲ ਉਲਟ ਹੋ ਕੇ ਬ੍ਰਾਹਮਣ ਆਦਿ ਚਾਰੋਂ ਵਰਣਾਂ ਦੇ ਵਿਅਕਤੀਆਂ ਨੂੰ ਇਕੋ ਬਾਟੇ ਵਿਚ ਅੰਮ੍ਰਿਤ ਛਕਾ ਦਿੱਤਾ। ਇਸ ਮਜ਼ਮੂਨ ਦਾ ਸਮਰਥਨ ਸ੍ਰੀ ਸਵਾਮੀ ਮਹੇਸ੍ਰਾ ਨੰਦ ਜੀ ਮਹਾਂ ਮੰਡਲੇਸ਼ਵਰ (ਕਨਖਲ ਦੇ ਸੁਰਤ ਗਿਰਿਕਾ ਬੰਗਲੇ ਦੇ ਨਿਵਾਸੀ) ਨੇ ਭੀ ਸੰਸਕ੍ਰਿਤ ਭਾਸ਼ਾ ਵਿਚ ਬਣਾਈ ਹੋਈ ਆਪਣੀ ਚਾਤੁਰਵਰਣਯ-ਭਾਰਤ ਸਮੀਖਸ਼ਾ ਨਾਂ ਵਾਲੀ ਕਿਤਾਬ ਦੇ ਦੂਸਰੇ ਖੰਡ ਵਿਚ 'ਭਾਰਤ ਵੀਰਾਗਰਗਣਯੋ ਗੁਰੂ ਗੋਬਿੰਦ ਸਿੰਹ' ਸਿਰਲੇਖ ਹੇਠ ਲਿਖਿਆ ਹੈ ਉਸ ਦਾ ਅਨੁਵਾਦ ਇੰਝ ਹੈ :-

## ਭਾਰਤ ਦੇ ਵੀਰਾਂ ਵਿਚ ਮੁੱਖ ਗਿਣੇ ਜਾਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਹਨ।

ਭਾਰਤ ਦੇ ਵੀਰਾਂ ਵਿਚ ਮੁੱਖ ਗਿਣੇ ਜਾਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹਿੰਦੂ ਜਾਤਿ ਦੇ ਪਵਿਤ੍ਰ ਖੱਤਰੀ ਕੁਲ ਵਿਚ ਹੋਇਆ ਸੀ। ਉਹ ਹਿੰਦੂਆਂ ਦੇ ਸ਼ਾਸਤਰ ਪੁਰਾਣ ਆਦਿਕਾਂ ਵਿਚ ਕਥਨ ਕੀਤੇ ਹੋਏ, ਜਨਮ ਜਾਤਿ ਤੋਂ ਲੈ ਕੇ ਕੀਤੇ ਜਾਣ ਵਾਲੇ ਜ਼ਹਿਰ ਦੇ ਭਰੇ ਹੋਏ, ਊਚ ਨੀਚ ਰੂਪ ਭੇਦ ਭਾਵ ਦੇ ਵਿਵਹਾਰ ਤੋਂ ਬਹੁਤ ਦੁਖੀ ਹੋਏ। ਉਸ ਨੇ ਜਨਮ ਤੋਂ ਹੀ ਬ੍ਰਾਹਮਣ ਆਦਿ ਭੇਦ ਨੂੰ ਨਿਰੂਪਣ ਕਰਨ ਵਾਲੇ ਹਿੰਦੂ ਧਰਮ ਦੇ ਭਟਕੇ ਹੋਏ ਤੇ ਔਖੇ ਆਦੇਸ਼ਾਂ ਦਾ ਤਿਆਗ ਕਰ ਕੇ ਖਾਲਸਾ ਨਾਮ ਵਾਲੇ ਅਤਿ ਨਵੀਨ, ਪਰਮਉਦਾਰ ਸਿਖ ਪੰਥ ਦਾ ਨਿਰਮਾਣ ਕੀਤਾ। ਉਸ ਨੇ ਬ੍ਰਾਹਮਣ ਆਦਿ ਚਾਰੇ ਵਰਣਾਂ ਨੂੰ ਵਿਦਿਆ ਬਲ, ਉਦਯੋਗ, ਸੇਵਾ, ਨਾਮ ਵਾਲੇ ਧਰਮ ਦਾ ਆਪਣੇ ਸਭ ਸ਼ਿਸ਼ਾਂ (ਸਿੱਖਾਂ) ਨੂੰ ਬਰਾਬਰੀ ਭਾਵ ਪੈਦਾ ਕਰਨ ਦੇ ਲਈ ਬਰਾਬਰਤਾ ਦਾ, ਏਕਤਾ ਦਾ ਸੰਗਠਨ ਦਾ: ਪ੍ਰਾਕ੍ਰਿਤੀ ਭਾਸ਼ਾ ਵਿਚ ਐਸਾ ਉਪਦੇਸ਼ ਆਪਣੇ ਸ਼ਰਧਾਲੂ ਸਿੱਖਾਂ ਨੂੰ ਦਿੱਤਾ :

ਗੁਰੂ ਘਰ ਜਨਮ ਤੁਮਾਰੇ ਹੋਏ । ਪਿਛਲੇ ਜਾਤਿ ਵਰਣ ਸਭ ਖੋਏ ।
ਚਾਰ ਵਰਣ ਕੇ ਏਕੋ ਭਾਈ । ਧਰਮ ਖਾਲਸਾ ਪਦਵੀ ਪਾਈ ।
ਹਿੰਦੂ ਤੁਰਕ ਸੇ ਆਹਿ ਨਿਆਰਾ । ਸਿੰਘ ਮਜ਼ਹਬ ਅਬ ਤੁਮ ਨੇ ਧਾਰਾ ।

(ਇਤਿਹਾਸਕ ਗਰੰਥ)

ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ ॥

(ਦਸਮ ਗ੍ਰੰਥ, ਪੰਨਾ ੧੯)

ਉਸ ਬਹਾਦਰਾਂ ਵਿੱਚੋਂ ਵੱਡੇ ਬਹਾਦਰ ਤੇ ਗੁਰੂਆਂ ਵਿੱਚੋਂ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫਿਰ ਐਸਾ ਉਪਦੇਸ਼ ਦਿੱਤਾ:-

'ਕਮਜ਼ੋਰੀ ਹੀ ਮਹਾਂ ਪਾਪ ਹੈ। ਉਹ ਚਾਹੇ ਸਰੀਰਕ ਹੋਵੇ ਜਾਂ ਮਾਨਸਿਕ ਹੋਵੇ ਜਾਂ ਸਮਾਜਿਕ ਹੋਵੇ ਜਾਂ ਰਾਸ਼ਟਰੀ ਹੋਵੇ ਜਾਂ ਪਰਤੰਤਰਤਾ ਤੋਂ ਹੋਵੇ ਜਾਂ ਧਨ ਧਾਮ, ਸ਼ਸਤਰ ਅਸਤਰ ਨਾ ਹੋਣ ਕਰਕੇ ਹੋਵੇ ਜਿਸ ਤਰ੍ਹਾਂ ਦੀ ਭੀ ਹੋਵੇ ਹਰ ਪ੍ਰਕਾਰ ਦੀ ਕਮਜ਼ੋਰੀ ਤਿਆਗ ਦੇਣੀ। ਹਰ ਤਰ੍ਹਾਂ ਬਹਾਦਰੀ ਹੀ ਦਿਖਾਣੀ ਹੈ। ਸੰਜਮ ਪ੍ਰਧਾਨ, ਸਦਾਚਾਰ ਰੂਪ ਸ਼ਕਤੀ ਹੀ ਮੁਖ ਸ਼ਕਤੀ ਮੰਨਣਾ ਯੋਗ ਹੈ। ਇਸ ਲਈ ਮੇਰੇ ਸਿੱਖੋ,

ਤੁਸੀਂ ਸਾਰੇ ਹੀ ਬਲ ਵਾਲੇ ਦੁਸ਼ਟ ਵੈਰੀਆਂ ਨੂੰ ਜਿੱਤਣੇ ਵਾਲੇ ਪ੍ਰਾਕਰਮੀ ਹੋਵੋ । ਤੁਸੀਂ ਲੋਕ ਆਪਣੇ ਇਨ੍ਹਾਂ ਸਰੀਰਾਂ ਨੂੰ ਪੱਕੇ, ਰਿਸ਼ਟ-ਪੁਸ਼ਟ ਤੇ ਸਵਸਥ ਅਤੇ ਤੇਜ਼ ਬਲ ਵਾਲੇ ਬਣਾਓ । ਇਸ ਦੇ ਲਈ ਨਰੋਆ ਕਰਨ ਵਾਲੀ ਪੂਰੀ ਖੁਰਾਕ ਖਾਓ । ਆਪਣੇ ਮਨਾਂ ਨੂੰ ਸਦਾ ਸ਼ਾਂਤਿ, ਪ੍ਰਸੰਨ ਅਤੇ ਉਤਸ਼ਾਹ ਨਾਲ ਪੂਰਣ ਪ੍ਰਫਲਤ ਰੱਖੋ । ਪਰਮੇਸ਼ਰ ਦੇ ਦਿੱਤੇ ਹੋਏ ਗਿਆਨ ਬਲ ਆਦਿ ਸ਼ਕਤੀ ਦੀ ਸਦਾ ਵਰਤੋਂ ਕਰੋ । ਦੁਰਵਰਤੋਂ ਨ ਕਰੋ । ਆਪਸ ਵਿਚ ਸਮਾਨਤਾ ਪੈਦਾ ਕਰ ਕੇ ਪਖਪਾਤ ਤੇ ਸਵਾਰਥ ਵਿਚ ਅੰਨ੍ਹੇ ਹੋ ਜਾਣਾ ਆਦਿ ਚਿੱਤ ਦੇ ਦੋਸ਼ਾਂ ਦਾ ਤਿਆਗ ਕਰ ਕੇ ਆਪਣੇ ਸਮਾਜ ਦਾ ਸੰਗਠਨ ਕਰੋ । **ਮਹਾਂ ਵਿਦਵਾਨਾਂ ਨੇ ਕਿਹਾ ਹੈ ਕਿ ਸਿੰਘ ਸ਼ਕਤੀ ਕਲਜੁਗ ਵਿਚ ਸੰਘ (ਪੰਥ) ਸ਼ਕਤੀ ਹੈ ।**

"ਦੂਸਰਿਆਂ ਦੀ ਪਵਿੱਤਰ ਸੇਵਾ ਲਈ ਤੁਸੀਂ ਤਤਪਰ ਹੋਵੋ । ਅਨੇਕ ਈਸ਼ਵਰਾਂ ਦੇ ਵਾਦ ਨੂੰ ਅਤੇ ਵੱਖ ਵੱਖ ਦੇਵੀ, ਦੇਵਤਿਆਂ ਦੇ ਵਾਦ ਨੂੰ ਤਿਆਗ ਕੇ ਇਕ ਈਸ਼ਵਰਵਾਦ ਨੂੰ ਸਵੀਕਾਰ ਕਰੋ । ਤੁਸੀਂ ਲੋਕ ਆਪਸ ਵਿਚ ਭ੍ਰਾਤਰੀ ਭਾਵ ਪੈਦਾ ਕਰੋ । ਤੁਸੀਂ ਸਾਰੇ ਮਿਲ ਕੇ ਯਥਾਰਥ ਗਿਆਨ ਨੂੰ ਤਥਾ ਪ੍ਰੇਮਸ਼ਰ ਦੀ ਭਗਤੀ ਨੂੰ ਪ੍ਰਾਪਤ ਕਰੋ । ਵਿਸ਼ਵ ਦੇ ਪਿਤਾ ਪਰਮੇਸ਼ਰ ਦਾ ਸਦਾ ਸਿਮਰਨ ਕਰੋ । ਉਸ ਦੇ ਪਾਵਨ ਨਾਮ ਨੂੰ ਜਪੋ । ਆਲਸ ਤੇ ਵਿਹਲੜ-ਪਨ ਨੂੰ ਤਿਆਗ ਕੇ ਪਰਉਪਕਾਰੀ ਪਰਾਇਣ ਹੋਵੋ । ਆਪਣੇ ਗ੍ਰਿਹਸਥ ਜੀਵਨ ਦੇ ਨਿਰਬਾਹ ਦੇ ਲਈ ਨਿਆਂ ਨਾਲ ਭਰਪੂਰ ਵਰਤੋਂ ਵਿਹਾਰ ਕਰੋ । ਦੁਸ਼ਟਾਂ ਨੂੰ ਖਤਮ ਕਰਨੇ ਲਈ, ਆਪਣੇ ਪਿਆਰੇ ਰਾਸ਼ਟਰ ਦੀ ਸਵਤੰਤਤਰਾ ਦੀ ਰੱਖਿਆ ਲਈ, ਆਪਣੇ ਹੱਥਾਂ ਵਿਚ ਕਿਰਪਾਨ ਆਦਿ ਸ਼ਸਤਰ ਰਖੋ । ਖੱਤਰੀ ਵਰਗਾ ਪਵਿੱਤਰ ਬਲ ਧਾਰਨ ਕਰੋ । ਆਪਣੇ ਪਿਆਰੇ ਦੇਸ਼ ਨੂੰ ਕੁਧਰਮੀ ਵਿਦੇਸ਼ੀਆਂ ਦੀ ਪਰਤੰਤ੍ਰਤਾ ਤੋਂ ਮੁਕਤ ਕਰੋ । ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ **ਇਕ ਇਕ ਸਿੱਖ ਵਿਚ ਆਪਣੇ ਯਥਾਰਥ ਉਪਦੇਸ਼ ਦੇ ਰਾਹੀਂ ਬ੍ਰਾਹਮਣ, ਖੱਤਰੀ ਵੈਸ਼ ਤੇ ਸ਼ੂਦਰ ਇਨ੍ਹਾਂ ਚਾਰੋਂ ਵਰਣਾਂ ਦੇ ਗਿਆਨ ਬਲ,ਧਨ ਸੰਗ੍ਰਹਿ ਅਤੇ ਸੇਵਾ ਆਦਿ ਸਰਗੁਣਾਂ ਨੂੰ ਸਥਾਪਨ ਕਰ ਦਿੱਤਾ ।"**

ਇਸ ਪ੍ਰਕਾਰ ਸ੍ਰੀ ਸਵਾਮੀ ਮਹੇਸ਼ਵਰਾ ਨੰਦ ਜੀ ਮਹਾਂ ਮੰਡਲੇਸ਼ਵਰ ਦੇ ਮੱਤ ਦੇ ਅਨੁਸਾਰ ਭੀ ਸਿੱਖਾਂ ਨੂੰ ਹਿੰਦੂ ਮੰਨਣਾ ਮਹਾਂ ਮੂਰਖਤਾ ਹੈ ।

## ਸਿੱਖ ਧਰਮ ਅਤੇ ਬ੍ਰਾਹਮਣ ਗ੍ਰੰਥਾਂ ਦਾ ਧਰਮ ਜਾਂ ਹਿੰਦੂ ਧਰਮ ?

ਵੇਦਾਂ ਵਿਚ ਸਚਿਦਾਨੰਦ ਸਰੂਪ ਬ੍ਰਹਮ ਦਾ ਮੁੱਖ ਨਾਂ ਓਅੰਕਾਰ ਹੀ ਹੈ । ਜਿਵੇਂ ਕਿ ਕਠ ਉਪਨਿਸ਼ਦ ਵਿਚ, ਪ੍ਰਸ਼ਨਾਂ ਵਿਚ ਮੁੰਡਕ ਵਿਚ, ਮਾਂਡੂ ਕਥਾ ਵਿਚ, ਤੈਤਰੀਯ ਵਿਚ ਅਤੇ ਛਾਂਦੋਗਯ ਵਿਚ ਓਅੰਕਾਰ ਦਾ ਵਿਸਤ੍ਰਿਤ ਵਰਣਨ ਹੈ । ਮਨੂ ਸਿਮਰਤੀ

ਵਿਚ ਕਿਹਾ ਹੈ ਕਿ, ਵੇਦ ਦਾ ਸਾਰਾ ਹੀ ਕਰਮ-ਕਾਂਡ ਨਾਸ਼ਵਾਨ ਹੈ, ਕੇਵਲ ਓਅੰਕਾਰ ਹੀ ਅਵਿਨਾਸ਼ੀ ਹੈ। ਅਰਥਾਤ, ਬ੍ਰਹਮ ਨੂੰ ਪ੍ਰਾਪਤੀ ਦਾ ਸਾਧਨ ਹੈ ਜਿਵੇਂ ਕਿ 'ਕਛਰੇਨਤਿ ਸਰਵ॰ (ਮਨੁ॰ ਅ: ੨ ਸਲੋਕ ੮੪) ਉਪਨਿਸ਼ਦਾਂ ਦੇ ਪੁੱਤਰ ਰੂਪ ਬ੍ਰਹਮ ਸੂਤਰ ਵਿਚ ਕਿਹਾ ਹੈ ਕਿ ਓਅੰਕਾਰ ਵਿਚ ਹੀ ਬ੍ਰਹਮ ਦੀ ਭਾਵਨਾ ਕਰਨਾ ਉੱਤਮ ਹੈ। ਜਿਵੇਂ ਕਿ ਬ੍ਰਹਮ ਦ੍ਰਿਸ਼ਟੀਰੁਤ ਅਰਥਾਤ (ਬ੍ਰਹਮ॰ਅਧਿਆਇ ੪ ਪਾਦ ੧ ਸੂਤ੍ਰ ੫) ਯੋਗ ਦਰਸ਼ਨ ਵਿਚ ਤਾਂ ਈਸ਼ਵਰ ਦੀ ਭਗਤੀ ਕਰਨ ਦੇ ਲਈ ਕੇਵਲ ਇਕ ਓਅੰਕਾਰ ਹੀ ਦੱਸਿਆ ਹੈ, ਜਿਵੇਂ ਕਿ 'ਤਸਯ ਵਾਚਕ ਪ੍ਰਣਵ' : (ਯੋਗ: ਪਾਦ ੧ ਸੂਤ੍ਰ ੨੭)। ਉਪਨਿਸ਼ਦਾਂ ਦੀ ਪੁੱਤਰੀ ਰੂਪੀ ਭਗਵਤ ਗੀਤਾ ਵਿਚ ਭੀ ਬ੍ਰਹਮ ਦਾ ਮੁੱਖ ਓਅੰਕਾਰ ਹੀ ਮੰਨਿਆ ਹੋਇਆ ਹੈ। ਜਿਵੇਂ ਗੀਤਾ ਅਧਿਆਇ ੭, ਸਲੋਕ ੮। ਅਧਿਆਇ ੮, ਸਲੋਕ ੧੩। ਅਧਿਆਇ ੯ ਸਲੋਕ ੧੭। ਅਧਿਆਇ ੧੦, ਸਲੋਕ ੨੫। ਅਧਿਆਇ ੧੭, ਸਲੋਕ ੨੩ ਵਿਚ ਓਅੰਕਾਰ ਦਾ ਸਪੱਸ਼ਟ ਵਰਨਣ ਹੈ। ਇਸ ਤੋਂ ਪਹਿਲੇ ਗ੍ਰੰਥਾਂ ਵਿਚ ਭੀ ਓਅੰਕਾਰ ਦਾ ਜਪ ਕਰਨ ਦਾ ਉਪਦੇਸ਼ ਹੈ।

ਕਿੰਤੂ, ਵੇਦਾਂ ਵਿਚ, ਸਿਮ੍ਰਤੀਆਂ ਵਿਚ, ਸ਼ਾਸਤਰਾਂ ਵਿਚ ਅਤੇ ਭਗਵਤ ਗੀਤਾ ਵਿਚ 'ਰਾਮ' ਅਤੇ 'ਹਰਿ' ਇਹ ਦੋਵੇਂ ਨਾਮ ਨਾ ਤਾਂ ਬ੍ਰਹਮ ਦੇ ਮੁਖ ਨਾਵਾਂ ਵਿਚ ਮਿਲਦੇ ਹਨ ਅਤੇ ਨਾ ਹੀ ਇਹ ਦੋਵੇਂ ਨਾਮ ਬ੍ਰਹਮ ਦੇ ਗੌਣ ਨਾਵਾਂ ਵਿਚ ਹੀ ਮਿਲਦੇ ਹਨ, ਇਸ ਲਈ ਉਪ੍ਰੋਕਤ ਗ੍ਰੰਥਾਂ ਵਿਚ ਇਹਨਾਂ ਨਾਵਾਂ ਨੂੰ ਜਪਣੇ ਦਾ ਉਪਦੇਸ਼ ਭੀ ਨਹੀਂ ਹੈ।

ਸਿੱਖ ਲੋਕ, ਹਰ ਇਕ ਪਾਠ ਦੇ ਆਰੰਭ ਵਿਚ, ਇਕ ਓਅੰ ਕਾਰ ਸਤਿਗੁਰ ਪ੍ਰਸਾਦਿ' ਨਾਲ ਓਅੰਕਾਰ ਦਾ ਉਚਾਰਣ ਕਰਦੇ ਹਨ। ਇਹ ਸਿੱਖ ਧਰਮ ਹੈ। ਪਰੰਤੂ ਵੇਦ ਆਦਿ ਦੇ ਬਿਲਕੁਲ ਉਲਟ ਪੌਰਾਣਿਕ ਧਰਮੀ ਵੇਦ ਪਾਠ ਦਾ ਅਰੰਭ ਕਰਦੇ ਹੋਏ ਭੀ 'ਹਰਿ ਓਮ ਸਹਸਾ ਸ਼ੀਰਸ਼ਾ' ਉਚਾਰਣ ਕਰਦੇ ਹਨ, ਅਰਥਾਤ 'ਹਰਿ' ਇਕ ਪੌਰਾਣਿਕ ਨਾਮ ਨੂੰ ਵਿਸ਼ੇਸ਼ਤਾ ਦਿੰਦੇ ਹਨ ਅਤੇ ਓਮ ਇਸ ਵੈਦਿਕ ਨਾਮ ਨੂੰ ਗੌਣ ਮੰਨਦੇ ਹਨ। ਕਈ ਆਪਣੇ ਆਪ ਨੂੰ ਵੱਡੇ ਵਿਦਵਾਨ ਕਹਾਉਂਦੇ ਹੋਏ ਭੀ ਵੇਦ ਦੇ ਅਰੰਭ ਵਿਚ ਵੇਦਾਂ ਦੇ ਬਿਲਕੁਲ ਉਲਟ 'ਹਰੀ ਓਮ' ਲਿਖ ਦਿੰਦੇ ਹਨ ਅਤੇ ਕਈ ਕੱਟੜ ਪੌਰਾਣਿਕ ਧਰਮੀ 'ਮੇਰਾ ਮਤ ਵੇਦ ਅਨੁਸਾਰ ਹੈ ' ਆਪਣੇ ਗ੍ਰੰਥ ਵਿਚ ਥਾਂ ਥਾਂ 'ਤੇ ਇਸ ਤਰ੍ਹਾਂ ਲਿਖਦੇ ਹੋਏ ਭੀ ਓਅੰਕਾਰ ਦਾ ਉਥੇ ਲਿਖਣਾ ਪਾਪ ਰੂਪ ਹੀ ਸਮਝਦੇ ਹਨ। ਇਹ ਹਿੰਦੂ ਧਰਮ ਹੈ।

ਜੋ ਨਿਰਗੁਣ ਹੈ, ਨਿਰਾਕਾਰ ਹੈ, ਅਤੇ ਵਿਆਪਕ ਹੈ, ਐਸੇ 'ਸਤਿਗੁਰ ਪ੍ਰਸਾਦਿ ਸਰੂਪ' ਜਾਂ ਸਤ ਚਿਤ ਅਨੰਦ ਸਰੂਪ ਇਕ ਪਰਮੇਸ਼ਰ ਨੂੰ ਮੰਨਣਾ ਇਹ ਸਿੱਖ ਧਰਮ

ਹੈ। ਪ੍ਰੰਤੂ ਇਸ ਦੇ ਉਲਟ ਆਪਣੇ ਆਪਣੇ ਆਚਾਰੀਆ ਦੇ ਮੱਤਾਂ ਅਨੁਸਾਰ ਅਨੇਕਾਂ ਈਸ਼ਵਰਾਂ ਨੂੰ ਮੰਨਣਾ, ਇਹ ਹਿੰਦੂ ਧਰਮ ਹੈ।

'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਇਸ ਇਕ ਗ੍ਰੰਥ ਨੂੰ ਆਪਣਾ ਧਰਮ ਗ੍ਰੰਥ ਮੰਨਣਾ, ਇਹ ਸਿੱਖ ਧਰਮ ਹੈ, ਪ੍ਰੰਤੂ ਇਸ ਦੇ ਉਲਟ ਵੇਦ ਤੋਂ ਲੈ ਕੇ ਅਸੰਖਾਂ ਨੂੰ ਆਪਣੇ ਧਰਮ ਗ੍ਰੰਥ ਮੰਨਣਾ ਇਹ ਹਿੰਦੂਆਂ ਦਾ ਧਰਮ ਹੈ।

ਸਵੇਰ ਵੇਲੇ ਜਪੁ ਜੀ ਸਾਹਿਬ ਦਾ ਪਾਠ ਕਰਨਾ ਅਤੇ ਸ਼ਾਮ ਨੂੰ ਰਹਰਾਸਿ ਦਾ ਪਾਠ ਕਰਨਾ, ਇਹ ਸਿੱਖ ਧਰਮ ਹੈ, ਪ੍ਰੰਤੂ ਇਸ ਦੇ ਉਲਟ ਵੇਦ,ਗੀਤਾ ਰਾਮਾਇਣ, ਦੁਰਗਾ ਸਪਤ ਸ਼ਤੀ ਆਦਿ ਅਨੇਕਾਂ ਗ੍ਰੰਥਾਂ ਦਾ ਅਥਵਾ ਵਿਸ਼ਨੂੰ ਸਹੰਸਰਨਾਮਾ ਆਦਿ ਅਨੇਕਾਂ ਸਤੋਤਰਾਂ ਦਾ ਅਥਵਾ ਨਵੇਂ ਨਵੇਂ ਸਤੋਤਰ ਬਣਾ ਕੇ ਉਨ੍ਹਾਂ ਦਾ ਪਾਠ ਕਰਨਾ ਅਤੇ ਅਨੇਕਾਂ ਆਰਤੀਆਂ ਕਰਨੀਆਂ, ਇਹ ਹਿੰਦੂਆਂ ਦਾ ਧਰਮ ਹੈ।

ਪਰਮੇਸ਼ਵਰ ਦੀ ਭਗਤੀ ਦਾ ਪ੍ਰਚਾਰ ਕਰਨ ਦੇ ਲਈ ਪਿੰਡ ਪਿੰਡ ਵਿਚ ਨਵੇਂ ਨਵੇਂ ਗੁਰਦੁਆਰੇ ਬਨਾਉਣਾ, ਇਹ ਸਿੱਖ ਧਰਮ ਹੈ। ਪ੍ਰੰਤੂ ਇਸ ਦੇ ਉਲਟ ਅਨੇਕਾਂ ਦੇਵ ਮੰਦਰਾਂ ਵਿਚ ਦੇਵਤਾਵਾਂ ਦੀਆਂ ਮੂਰਤੀਆਂ ਦੇ ਨਾਲ ਇਕ ਹੀ ਲਾਈਨ ਵਿਚ ਮਰੇ ਹੋਏ ਬੰਦਿਆਂ ਦੀਆਂ ਮੂਰਤੀਆਂ ਰੱਖ ਕੇ ਉਨ੍ਹਾਂ ਦੀ ਪੂਜਾ ਭੀ ਕਰਦੇ ਰਹਿਣਾ, ਇਹ ਹਿੰਦੂ ਧਰਮ ਹੈ। ਕਈ ਮੰਦਰਾਂ ਵਿਚ ਮਰੇ ਹੋਏ ਬੰਦਿਆਂ ਦੀਆਂ ਸੰਗਮਰਮਰ ਦੀਆਂ ਵੱਡੀ ਵੱਡੀ ਕੀਮਤ ਦੀਆਂ ਮੂਰਤੀਆਂ ਦੀ ਸਥਾਪਨਾ ਕਰ ਕੇ ਦੇਵਤਿਆਂ ਦੀ ਪੂਜਾ ਤਿਆਗ ਕੇ ਉਨ੍ਹਾਂ ਬੁੱਤਾਂ ਦੀ ਪੂਜਾ ਕਰਨਾ, ਉਨ੍ਹਾਂ ਨੂੰ ਭੋਗ ਲਗਾ ਕੇ ਉਨ੍ਹਾਂ ਦਾ ਜੂਠਾ ਪ੍ਰਸ਼ਾਦ ਲੋਕਾਂ ਵਿਚ ਵੰਡਣਾ ਅਰਥਾਤ ਉਨ੍ਹਾਂ ਕਲਪੇ ਬੁੱਤਾਂ ਨੂੰ ਸ਼ਿਵ ਵਿਸ਼ਨੂੰ ਤੋਂ ਭੀ ਵਡੇ ਗੁਰੂ ਮੰਨਣਾ, ਇਹ ਹਿੰਦੂ ਧਰਮ ਹੈ।

ਗੁੱਗੇ ਪੀਰ ਦੀਆਂ ਨਵੀਆਂ ਨਵੀਆਂ ਮੜ੍ਹੀਆਂ ਬਨਾਉਣਾ ਤਥਾ ਗੁੱਗੇ ਪੀਰ ਦਾ ਸ਼ਰਾਧ ਕਰਨਾ, ਇਹ ਹਿੰਦੂ ਧਰਮ ਹੈ ਜਿਵੇਂ ਕਿ ਜ਼ਿਲ੍ਹਾ ਪਟਿਆਲਾ ਦੇ ਡਕੌਂਧਾ ਨਾਮ ਦੇ ਪਿੰਡ ਵਿਚ ਇਸ ਪਿੰਡ ਦੇ ਹਿੰਦੂਆਂ ਨੇ ਨਵੀਂ ਮੜ੍ਹੀ ਵੀ ਬਣਵਾ ਦਿੱਤੀ ਹੈ। ਵੈਸ਼ ਧਰਮੀ ਲੋਕ ਪੀਰ ਖਾਨੇ ਨੂੰ ਰੋਟ ਦਾ ਭੋਗ ਲਾ ਕੇ ਉਸ ਦਾ ਜੂਠਾ ਖਾਂਦੇ ਹਨ ਅਤੇ ਕਾਵਾਂ ਦੀ ਨਵੀਂ ਪੂਜਾ ਭੀ ਸ਼ੁਰੂ ਕਰਦੇ ਹਨ, ਇਹ ਹਿੰਦੂ ਧਰਮ ਹੈ ਜਿਵੇਂ ਕਿ ਲੁਧਿਆਣਾ ਗਊ ਘਾਟ ਬੁੱਢੇ ਨਾਲੇ ਦੇ ਪਾਰ ਦੋ ਫਰਲਾਂਗ 'ਤੇ ਇਕ ਪੀਰ ਦੀ ਕਬਰ ਘੜ ਲਈ ਹੈ। ਪਾਕਿਸਤਾਨ ਬਣਨੇ ਤੋਂ ਪਹਿਲਾਂ ਉਥੇ ਹਿੰਦੂ ਅਤੇ ਮੁਸਲਮਾਨ ਪਖਾਨਾ ਕਰਨ ਜਾਂਦੇ ਹੁੰਦੇ ਸਨ, ਕਿਉਂਕਿ ਕਬਰ ਦਾ ਨਿਸ਼ਾਨ ਮਾਤਰ ਭੀ ਨਹੀਂ ਸੀ। ਪਾਕਿਸਤਾਨ ਬਣ ਜਾਣ ਤੋਂ ਬਾਅਦ ਤਥਾ ਉਥੋਂ ਦੇ ਮੁਸਲਮਾਨਾਂ ਦੇ ਚਲੇ ਜਾਣ ਤੋਂ

ਪਿਛੋਂ ਇਕ 'ਹਿੰਦੂ ਵੈਸ਼' ਨੇ ਚਾਰ ਦੀਵਾਰੀ ਦੇ ਨਾਲ ਉਥੇ ਪੀਰ ਦੀ ਕਬਰ ਬਣਾ ਦਿੱਤੀ ਹੈ ਅਤੇ ਛੋਟਾ ਜਿਹਾ ਬਗ਼ੀਚਾ ਭੀ ਲਗਵਾ ਦਿੱਤਾ ਹੈ । ਹਰ ਇਕ ਵੀਰਵਾਰ ਨੂੰ ਕਬਰ ਦੀ ਪੂਜਾ ਦੇ ਲਈ ਹਿੰਦੂਆਂ ਦਾ ਹੁਣ ਮੇਲਾ ਲੱਗਦਾ ਹੈ । ਦੋ-ਦੋ ਢੋਲ ਵਜਾਏ ਜਾਂਦੇ ਹਨ । ਲੁਧਿਆਣੇ ਵਿਚ ਹੀ ਕਈ ਦੂਜੀਆਂ ਕਬਰਾਂ ਦੀ ਪੂਜਾ ਹਿੰਦੂਆਂ ਨੇ ਹੀ ਸ਼ੁਰੂ ਕੀਤੀ ਹੈ । ਇਹ ਹਿੰਦੂ·ਧਰਮ ਹੈ ।

ਪ੍ਰੰਤੂ ਗੁਰੂਆਂ ਦੇ ਸਤਿਜੁਗ ਦੇ ਆ ਜਾਣ 'ਤੇ ਸਮਾਧੀਆਂ ਦੀ ਪੂਜਾ ਤਥਾ ਗੁੱਗੇ ਦੀਆਂ ਮੜ੍ਹੀਆਂ ਦੀ ਪੂਜਾ ਅਤੇ ਕਰਵਿਆਂ ਦੀ ਪੂਜਾ ਨਹੀਂ ਰਹੇਗੀ । ਕੋਈ ਭੀ ਮਨੁੱਖ ਗੁਰਦੁਆਰੇ ਦੀ ਚਾਰ ਦੀਵਾਰੀ ਦੇ ਅੰਦਰ ਤਮਾਕੂ ਸੁਲਫਾ ਨਹੀਂ ਪੀ ਸਕੇਗਾ । **ਜਿਨ੍ਹਾਂ ਜਿਨ੍ਹਾਂ ਥਾਵਾਂ 'ਤੇ 'ਆਦਿ ਗੁਰੂ ਗ੍ਰੰਥ' ਨੂੰ ਗੁਪਤ ਕਰ ਦਿੱਤਾ ਗਿਆ ਹੈ, ਉਨ੍ਹਾਂ ਉਨ੍ਹਾਂ ਥਾਵਾਂ 'ਤੇ ਆਦਿ ਗੁਰੂ ਗ੍ਰੰਥ' ਫਿਰ ਸ਼ੋਭਾ ਪਾਉਣਗੇ । ਆਦਿ ਗੁਰੂ ਗ੍ਰੰਥ ਦੇ ਨਾਲ ਵਿਰੋਧ ਕਰਨੇ ਵਾਲਾ ਕੋਈ ਭੀ ਵਿਅਕਤੀ ਸੁਖੀ ਨਹੀਂ ਰਹਿ ਸਕੇਗਾ । ਮੇਰਾ ਇਹ ਅਨੁਭਵ ਹੈ ।**

ਗੁਰੂ ਨਾਨਕ ਦੇਵ ਜੀ ਆਦਿ ਗੁਰੂਆਂ ਦਾ ਸ੍ਵਾਂਗ ਬਣਾ ਕੇ ਭੀਖ ਮੰਗਣ ਵਾਲੇ ਵਿਅਕਤੀ ਦੀ ਸੁਧਾਈ ਕਰਨਾ(ਸੁਧਾਰ ਕਰਨਾ), ਇਹ ਸਿੱਖ ਧਰਮ ਹੈ । ਪ੍ਰੰਤੂ ਇਸ ਦੇ ਉਲਟ ਦੇਵੀ, ਦੇਵਤਿਆਂ ਦਾ ਸ੍ਵਾਂਗ ਧਾਰਨ ਕਰ ਕੇ ਨੱਚ ਅਤੇ ਗਾ ਕੇ ਲੋਕਾਂ ਨੂੰ ਰਿਝਾ ਕੇ ਭੀਖ ਮੰਗਣ ਵਾਲੇ ਵਿਅਕਤੀ ਦੀ ਪੂਜਾ ਕਰਨਾ ਅਤੇ ਉਸ ਨੂੰ ਭੋਗ ਲਗਾ ਕੇ ਉਸ ਦੇ ਜੂਠੇ ਪ੍ਰਸ਼ਾਦਿ ਨੂੰ ਖਾ ਲੈਣਾ, ਇਹ ਹਿੰਦੂ ਧਰਮ ਹੈ ।

ਗੁਰੂਆਂ ਦੇ ਲੰਗਰ ਲਈ ਜਨਤਾ ਤੋਂ ਅੰਨ ਯਾਚਨਾ ਕਰਨਾ ਗੁਰੂਆਂ ਨੂੰ ਦਾਤਾ ਬਨਾਉਣਾ ਹੈ । ਕਿਤੇ ਵੀ ਗੁਰੂਆਂ ਨੂੰ ਭਿਖਾਰੀ ਨਹੀਂ ਬਣਾਇਆ ਜਾਂਦਾ, ਕਿਉਂਕਿ ਬਹੁਤ ਸਾਰੇ ਗੁਰਦੁਆਰਿਆਂ ਵਿਚ ਕੜਾਹ ਪ੍ਰਸ਼ਾਦਿ ਦਾ ਭੋਗ ਰੋਜ਼ਾਨਾ ਰਸਮੀ ਤੌਰ 'ਤੇ ਨਹੀਂ ਲਗਾਇਆ ਜਾਂਦਾ । ਸੰਗਰਾਂਦ ਆਦਿ ਕਿਸੀ ਨਮਿਤ ਨੂੰ ਲੈ ਕੇ ਹੀ ਕੜਾਹ-ਪ੍ਰਸ਼ਾਦਿ ਦਾ ਭੋਗ ਲਗਾਇਆ ਜਾਂਦਾ ਹੈ । ਇਸ ਤੋਂ ਸਪੱਸ਼ਟ ਹੈ ਕਿ ਗੁਰੂ ਜੀ ਭੋਗ ਦੇ ਭੁੱਖੇ ਨਹੀਂ ਹਨ । ਇਸ ਲਈ ਗੁਰੂਆਂ ਦੇ ਭੋਗ ਲਈ ਜਨਤਾ ਤੋਂ ਕੋਈ ਮੰਗ ਵੀ ਨਹੀਂ ਕੀਤੀ ਜਾਂਦੀ । ਉਨ੍ਹਾਂ ਨੂੰ ਫਲ ਅਰਪਣ ਕਰ ਕੇ, ਕੜਾਹ ਪ੍ਰਸ਼ਾਦ ਖਾਣਾ, ਇਹ ਸਿੱਖ ਧਰਮ ਹੈ । ਪ੍ਰੰਤੂ ਇਸ ਦੇ ਉਲਟ ਦੇਵੀ ਦੇਵਤਿਆਂ ਦੇ ਭੋਗ ਲਈ ਤਥਾ ਉਨ੍ਹਾਂ ਦੇ ਕਪੜਿਆਂ ਦੇ ਲਈ ਅਤੇ ਉਨ੍ਹਾਂ ਦੇ ਗਹਿਣੇ ਜਾਂ ਪਹਿਰਾਵੇ ਲਈ ਜਨਤਾ ਤੋਂ ਅਨੇਕਾਂ ਚੀਜ਼ਾਂ ਦੀ ਮੰਗ ਕਰਦੇ ਰਹਿਣਾ, ਅਰਥਾਤ ਦੇਵੀ ਦੇਵਤਿਆਂ ਨੂੰ ਭੁੱਖੇ ਨੰਗੇ ਅਤੇ ਅਨਾਥ, ਭਿਖਾਰੀ ਬਨਾਉਣਾ, ਇਹ ਹਿੰਦੂ ਧਰਮ ਹੈ ।

ਸਿੱਖਾਂ ਵਿਚ ਵਿਆਹ, ਚਾਰ ਲਾਵਾਂ ਪੜ੍ਹ ਕੇ ਅਨੰਦ ਕਾਰਜ ਦੇ ਨਾਂ ਨਾਲ ਕੀਤਾ ਜਾਂਦਾ ਹੈ ਜਾਂ ਫਿਰ ਲੜਕੀ ਅਤੇ ਲੜਕੇ ਦੇ ਸਬੰਧੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਦੇ ਸਾਹਮਣੇ ਵਿਆਹ ਦੀ ਅਰਦਾਸ ਕਰ ਲੈਂਦੇ ਹਨ। ਇਹ ਸਿੱਖ ਧਰਮ ਹੈ। ਪ੍ਰੰਤੂ ਇਸ ਦੇ ਬਿਲਕੁਲ ਹੀ ਉਲਟ ਬ੍ਰਹਮਣੀ ਧਰਮ ਹੈ। ਕਿਉਂਕਿ ਵਰਤਮਾਨ ਜੁਗ ਦੇ ਬ੍ਰਾਹਮਣਾਂ ਨੇ ਵਰਤਮਾਨ ਜੁਗ ਦੀ ਵਿਆਹ ਪਧਤੀਆਂ ਵਿਚ ਗੋ ਹੱਤਿਆ ਦੀ ਪ੍ਰਥਾ ਨੂੰ ਜੀਵਤ ਜਾਂ ਚਾਲੂ ਰੱਖਣ ਲਈ ਗਊ ਹੱਤਿਆ ਦੀ ਥਾਂ 'ਤ੍ਰਿਣ ਛਿਧਯਾਦਿ' (ਤਿਣਕੇ ਨੂੰ ਕੱਟ ਦਿਓ) ਲਿਖ ਦਿਤਾ ਹੈ। ਤਿਣਕੇ ਨੂੰ ਕੱਟਣ ਦਾ ਭਾਵ ਇਹੀ ਹੈ ਕਿ ਬ੍ਰਾਹਮਣ ਜੁਗ ਵਿਚ ਜਦ ਗਊ ਭਗਤਾਂ ਦਾ ਬਲ ਘਟ ਹੋ ਜਾਵੇਗਾ ਤਾਂ ਅਸੀਂ ਗਊ-ਹੱਤਿਆ ਰੂਪੀ ਅਸਲੀ ਵਿਧੀ ਨੂੰ ਮੁੜ ਚਾਲੂ ਕਰ ਦੇਵਾਂਗੇ। ਇਹ ਹਿੰਦੂ ਧਰਮ ਹੈ।

ਜੋ ਆਦਮੀ ਅੰਮ੍ਰਿਤ ਛਕ ਕੇ ਫਿਰ ਸ਼ਰਾਬ ਪੀ ਲੈਂਦਾ ਹੈ, ਉਹ ਵਿਅਕਤੀ "ਸਿੱਖ ਰਹਿਤ ਮਰਯਾਦਾ" ਦੇ ਅਨੁਸਾਰ ਭ੍ਰਿਸ਼ਟ ਜਾਂ ਤਨਖਾਹੀਆ ਮੰਨਿਆ ਜਾਂਦਾ ਹੈ। ਜੇਕਰ ਉਹ ਸ਼ਰਾਬ ਨਾ ਪੀਣ ਦਾ ਅੱਗੇ ਨੂੰ ਪ੍ਰਣ ਕਰ ਕੇ ਦੋਬਾਰਾ ਅੰਮ੍ਰਿਤ ਛਕੇ ਤਾਂ ਉਸ ਨੂੰ ਸ਼ੁਧ ਮੰਨਿਆ ਜਾਂਦਾ ਹੈ। ਇਹ ਸਿੱਖ ਧਰਮ ਹੈ। ਪ੍ਰੰਤੂ, ਇਸ ਦੇ ਉਲਟ ਹਿੰਦੂ ਧਰਮ ਹੈ।

ਕਿਉਂਕਿ ਜੋ ਭੈਰੋਂ ਕਾਲੇ ਕੁੱਤੇ ਦੀ ਸਵਾਰੀ ਕਰਦਾ ਹੈ ਅਤੇ ਜਿਸ ਨੇ ਲਹੂ ਅਤੇ ਸ਼ਰਾਬ ਨੂੰ ਪੀਣੇ ਲਈ ਹਰ ਵੇਲੇ ਹੱਥ ਵਿਚ ਮਨੁੱਖ ਦੀ ਖੋਪਰੀ ਫੜੀ ਹੋਈ ਹੈ, ਉਸ ਨੂੰ ਯਾ ਜੋ ਦੁਰਗਾ ਨੇ ਆਦਮੀਆਂ ਦੇ ਸਿਰਾਂ ਦੀ ਮਾਲਾ ਨੂੰ ਗਲੇ ਵਿਚ ਪਾਇਆ ਹੋਇਆ ਹੈ ਅਤੇ ਜਿਸ ਨੇ ਲਹੂ ਅਤੇ ਸ਼ਰਾਬ ਪੀਣ ਲਈ ਹੱਥ ਵਿਚ ਮਨੁੱਖ ਦੀ ਖੋਪੜੀ ਪਕੜੀ ਹੋਈ ਹੈ, ਉਸ ਨੂੰ ਜਾਂ ਮਹਾਂਦੇਵ ਨੂੰ ਭੈਂਸੇ ਜਾਂ ਝੋਟੇ ਆਦਿ ਪਸ਼ੂ ਤਥਾ ਪੰਛੀਆਂ ਦੇ ਮਾਸ ਦਾ ਅਤੇ ਸ਼ਰਾਬ ਦਾ ਭੋਗ ਲਗਾ ਕੇ, ਜੋ ਬ੍ਰਾਹਮਣ ਆਪ ਉਸ ਸ਼ਰਾਬ ਮਾਸ ਦਾ ਸੇਵਨ ਕਰਦਾ ਹੈ, ਉਸ ਨੂੰ ਬ੍ਰਾਹਮਣ ਗ੍ਰੰਥਾਂ ਵਿਚ ਅਤੇ ਹਿੰਦੂ ਜਨਤਾ ਵਿਚ ਮਹਾਂ ਪਵਿਤ੍ਰ ਤਥਾ ਪੂਜਯ ਬ੍ਰਾਹਮਣ ਮੰਨਿਆ ਜਾਂਦਾ ਹੈ। ਇਹ ਹਿੰਦੂ ਧਰਮ ਹੈ।

ਜਿਸ ਪ੍ਰਕਾਰ 'ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ' (ਜਪੁਜੀ ਸਾਹਿਬ) ਦੀ ਇਸ 30ਵੀਂ, ਪਉੜੀ ਵਿਚ ਪਾਰਬ੍ਰਹਮ ਨੂੰ ਮਾਈ ਨਾਮ ਦਿੱਤਾ ਹੈ ਇਸੀ ਤਰ੍ਹਾਂ :

"ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ ॥"

'ਆਦਿ ਅਰਦਾਸ ਵਿਚ ਭੀ ਪਾਰਬ੍ਰਹਮ ਪ੍ਰਮਾਤਮਾ ਨੂੰ ਭਗਉਤੀ ਯਾ ਭਗਵਤੀ ਨਾਂ ਦਿੱਤਾ ਗਿਆ ਹੈ, ਐਸਾ ਅਰਥ ਹੀ ਸੁਸੰਗਤ ਹੈ। ਇਸ ਤੋਂ ਉਲਟ ਅਰਥ (ਦੇਵੀ ਭਗਵਤੀ ਕਰਨਾ) ਮੂਰਖਤਾ ਹੈ। ਕਿਉਂਕਿ' ਆਦਿ ਗੁਰੂ ਗ੍ਰੰਥ' ਵਿਚ ਦੁਰਗਾ ਨਾਮ ਵਾਲੀ ਇਸਤਰੀ ਜਾਂ ਦੇਵੀ ਦੀ ਪੂਜਾ ਸਿਮਰਨ ਤਾਂ ਕਿਤੇ ਰਿਹਾ ਕੁਝ ਭੀ ਜ਼ਿਕਰ ਨਹੀਂ ਹੈ। ਇਸ ਲਈ ਭਗਉਤੀ ਨਾਮ ਤੋਂ ਪਰਮਾਤਮਾ ਨੂੰ ਮੰਨਣਾ ਇਹ ਸਿੱਖ ਧਰਮ

ਹੈ । ਪ੍ਰੰਤੂ, ਇਸ ਦੇ ਬਿਲਕੁਲ ਹੀ ਉਲਟ ਬ੍ਰਾਹਮਣ ਗ੍ਰੰਥਾਂ ਵਿਚ ਦੁਰਗਾ ਨਾਮ ਵਾਲੀ ਇਸਤ੍ਰੀ ਨੂੰ 'ਭਗਵਤੀ' ਨਾਮ ਦਿੱਤਾ ਗਿਆ ਹੈ । ਇਹ ਹਿੰਦੂ ਧਰਮ ਹੈ ।

ਆਗੂਆਂ ਦੀ ਕਿਰਪਾ ਨਾਲ ਵਿਧਰਮੀਆਂ ਦੇ ਵੱਸ ਹੋਏ ਨਨਕਾਣਾ ਸਾਹਿਬ ਆਦਿ, ਗੁਰਦੁਆਰਿਆਂ ਦੀ ਚਿੰਤਾ ਕਰ ਕੇ ਦੁਖੀ ਹੋਣਾ ਅਤੇ ਉਨ੍ਹਾਂ ਦੇ ਖੁਲ੍ਹੇ ਦਰਸ਼ਨਾਂ ਦੇ ਲਈ ਪਰਮੇਸ਼ਵਰ ਅੱਗੇ ਰੋਜ਼ਾਨਾ ਅਰਦਾਸ ਜਾਂ ਬੇਨਤੀ ਕਰਨੀ ਸਿੱਖ ਧਰਮ ਹੈ । ਇਸ ਦੇ ਉਲਟ ਦੂਜੇ ਧਰਮ ਦੇ ਲੋਕਾਂ ਦੇ ਵੱਸ ਹੋਏ 'ਕਟਾਖਸ ਰਾਜ' ਆਦਿਕ ਤੀਰਥਾਂ ਨੂੰ ਯਾਦ ਭੀ ਨਾ ਕਰਨਾ ਹਿੰਦੂ ਧਰਮ ਹੈ ।

ਹਿੰਦੂਆਂ ਦੀ ਕਮਜ਼ੋਰੀ ਜਾਂ ਆਪਸੀ ਫੁੱਟ ਕਾਰਨ ਅਧਰਮੀਆਂ ਦੇ ਅਧਿਕਾਰ ਵਿਚ ਗਏ ਗੁਰਦੁਆਰਿਆਂ ਨੂੰ ਆਪਣੇ ਬਾਹੂ ਬਲ ਨਾਲ ਵਾਪਸ ਲੈਣਾ ਸਿੱਖ ਧਰਮ ਹੈ, ਜਿਵੇਂ ਕਿ ਅਨੰਦਪੁਰ ਸਾਹਿਬ ਆਦਿ ਗੁਰਦੁਆਰਿਆਂ ਨੂੰ ਆਪਣੇ ਬਾਹੂ ਬਲ ਨਾਲ ਵਾਪਸ ਲਿਆ ਹੈ । ਪ੍ਰੰਤੂ, ਇਸ ਦੇ ਉਲਟ ਮੁਕੱਦਮਾ ਕਰ ਕੇ ਆਪਣੇ ਧਰਮ ਮੰਦਰਾਂ ਨੂੰ ਲੈਣੇ ਦੀ ਨਿਸਫਲ਼ ਇੱਛਾ ਕਰਨੀ ਹਿੰਦੂ ਧਰਮ ਹੈ, ਜਿਵੇਂ ਕਿ ਅਯੁੱਧਿਆ ਵਿਚ ਰਾਮ ਚੰਦਰ ਜੀ ਦੇ ਜਨਮ ਅਸਥਾਨ 'ਤੇ ਬਣਾਈ ਹੋਈ ਮਸੀਤ ਦੇ ਸਬੰਧ ਵਿਚ ਅਤੇ ਕਾਂਸ਼ੀ ਵਿਚ ਵਿਸ਼ਵਨਾਥ ਦੇ ਮੰਦਰ ਦੇ ਥਾਂ ਬਣਾਈ ਹੋਈ ਮਸੀਤ ਦੇ ਬਾਰੇ ਵਿਚ, ਤਥਾ ਮਥਰਾ ਵਿਚ ਕ੍ਰਿਸ਼ਨ ਜੀ ਦੇ ਜਨਮ ਸਥਾਨ ਤੇ ਮੰਦਰ ਦੇ ਥਾਂ ਲਾਲ ਪੱਥਰ ਦੀ ਮਸੀਤ ਦੇ ਬਾਰੇ ਵਿਚ ਹਿੰਦੂਆਂ ਦਾ ਮੁਸਲਮਾਨਾਂ ਨਾਲ ਹੁਣ ਤੱਕ ਮੁਕੱਦਮਾ ਹੀ ਚਲ ਰਿਹਾ ਹੈ । ਕਿਸੀ ਕਿਸੀ ਕੱਟੜ-ਪੰਥੀ ਨੇ ਤਾਂ ਅਛੂਤਾਂ ਦੇ ਪ੍ਰਵੇਸ਼ ਨਾਲ ਵਿਸ਼ਵਨਾਥ ਆਦਿ ਮੰਦਰਾ ਨੂੰ ਭ੍ਰਿਸ਼ਟ ਹੋਏ ਮੰਨ ਕੇ ਆਪਣੇ ਵਿਸ਼ਵਨਾਥ ਆਦਿ ਮੰਦਰ ਹੀ ਨਵੇਂ ਬਣਵਾ ਲਏ ਹਨ । ਇਹ ਹਿੰਦੂ ਧਰਮ ਹੈ ।

ਕਰਨਾਲ ਜ਼ਿਲ੍ਹੇ ਵਿਚ ਕਪਿਸਥਲ ਜਾਂ ਕੈਂਥਲ ਵਿਚ ਹਨੂਮਾਨ ਦੇ ਜਨਮ ਸਥਾਨ ਦੇ ਮੰਦਰ ਦੇ ਥਾਂ ਬਣਾਈ ਹੋਈ ਮਸੀਤ ਦੇ ਸਬੰਧ ਵਿਚ ਬਹੁਤ ਸਾਰੇ ਹਿੰਦੂਆਂ ਨੂੰ ਗਿਆਨ ਹੀ ਨਹੀਂ । ਜੱਬਲਪੁਰ ਤੋਂ ੧੯ ਮੀਲ ਨਰਮਦਾ ਨਦੀ ਦੇ ਤੀਰ ਭੇੜਾ ਘਾਟ ਵਿਚ ੬੪ ਯੋਗਿਨੀਆਂ ਦੀਆਂ ਪਾਸ਼ਾਣਮਈ ਮੂਰਤੀਆਂ ਇਸਤਰੀ ਦੇ ਬਰਾਬਰ ਆਕਾਰ ਵਾਲੀਆਂ ਬਣੀਆਂ ਹੋਈਆਂ ਹਨ । ਉਨ੍ਹਾਂ ਦੇ ਕਿਸੀ ਦੇ ਕੰਨ, ਕਿਸੀ ਦੇ ਨੱਕ ਅਤੇ ਕਿਸੀ ਦੀਆਂ ਛਾਤੀਆਂ ਵਿਧਰਮੀਆਂ ਨੇ ਕੱਟੀਆਂ ਹੋਈਆਂ ਹਨ । ਉਨ੍ਹਾਂ ਨੂੰ ਭੋਗ ਲਗਾਣ ਲਈ ਪੰਡੇ ਲੋਕ ਜਨਤਾ ਤੋਂ ਦਾਨ ਦੀ ਯਾਚਨਾ ਤੇ ਕਰਦੇ ਹਨ ਪਰ ਭੰਗ ਅੰਗਾਂ ਨੂੰ ਠੀਕ ਨਹੀਂ ਕਰ ਸਕੇ, ਇਹ ਕੰਮ ਕਿਤਨਾ ਸ਼ਰਮਨਾਕ ਹੈ ! ਅਜੇਹੇ ਬ੍ਰਾਹਮਣ ਭੀ ਹਿੰਦੂਆਂ ਦੇ ਪੂਜ ਮੰਨੇ ਜਾਂਦੇ ਹਨ । ਇਨ੍ਹਾਂ ਦੇਵ ਮੂਰਤੀਆਂ ਨੂੰ ਬਣਵਾਉਣਾ ਅਤੇ ਜਾਨ ਦੇ ਕੇ ਭੀ ਇਨ੍ਹਾਂ ਦੀ ਰੱਖਿਆ ਕਰਨੀ ਇਹ ਤਾਂ ਖੱਤਰੀ ਵੈਸ਼ਾਂ ਦਾ ਧਰਮ ਹੈ । ਕਿੰਤੂ ਇਨ੍ਹਾਂ ਮੂਰਤੀਆਂ ਤੋਂ ਅਨੇਕ ਪ੍ਰਕਾਰ ਦੇ ਲਾਭ ਉਠਾਣਾ ਇਹ ਬ੍ਰਾਹਮਣਾਂ ਦਾ ਅਤੇ

ਇਨ੍ਹਾਂ ਸਾਧੂਆਂ ਦਾ ਧਰਮ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਭੁੱਖਾ ਰਹਿ ਕੇ ਕੋਈ ਵਰਤ ਰੱਖਣ ਦੀ ਆਗਿਆ ਨਹੀਂ। ਸਗੋਂ ਇਸ ਦੇ ਉਲਟ, 'ਛੋਡਹਿ ਅੰਨੁ ਕਰਹਿ ਪਖੰਡ — ਨਾ ਸੋਹਾਗਨਿ ਨਾ ਓਹਿ ਰੰਡ' ਕਹਿ ਕੇ ਅੰਨ ਛੋੜ ਕੇ ਵਰਤ ਰੱਖਣ ਵਾਲੇ ਵਿਅਕਤੀ ਨੂੰ ਪਖੰਡੀ ਦੱਸਿਆ ਹੈ। ਇਹ ਸਿੱਖ ਧਰਮ ਹੈ। ਕਿੰਤੂ ਇਸ ਦੇ ਉਲਟ , ਬ੍ਰਾਹਮਣ ਗ੍ਰੰਥਾਂ ਵਿਚ ਅਪਰਾਧੀ ਵਿਅਕਤੀਆਂ ਦੇ ਲਈ ਅਤੇ ਨਿਰ-ਅਪਰਾਧੀ ਵਿਅਕਤੀਆਂ ਦੇ ਲਈ ਭੀ ਭੁੱਖੇ ਰਹਿ ਕੇ ਅਨੇਕਾਂ ਵਰਤ ਕਰਨੇ ਦਾ ਵਿਧਾਨ ਹੈ। ਇਸ ਨਾਲ ਬਹੁਤ ਸਾਰੇ ਲੋਕਾਂ ਨੂੰ ਆਪਣੀ ਮੰਡਲੀ ਵਾਲੇ ਲੋਕਾਂ ਤੋਂ ਡਰ ਕੇ ਭਾਰ-ਰੂਪ ਵਰਤ ਕਰਨਾ ਪੈਂਦਾ ਹੈ। ਇਹ ਹਿੰਦੂ ਧਰਮ ਹੈ।

ਸਿੱਖ ਲੋਕ ਆਪਣੇ ਗੁਰੂਆਂ ਦੇ ਜਨਮ ਉਤਸਵ 'ਤੇ ਬਹੁਤ ਸਾਰਾ ਕੜਾਹ ਪ੍ਰਸ਼ਾਦ ਲੰਗਰ ਬਣਾ ਕੇ ਲੋਕਾਂ ਨੂੰ ਖੁਆਂਦੇ ਹਨ ਅਤੇ ਆਪ ਭੀ ਖਾਂਦੇ ਹਨ। ਇਹ ਸਿੱਖ ਧਰਮ ਹੈ। ਪਰੰਤੂ, ਇਸ ਦੇ ਉਲਟ ਹਿੰਦੂ ਲੋਕ ਆਪਣੇ ਕ੍ਰਿਸ਼ਨ ਆਦਿ ਅਵਤਾਰਾਂ ਦੇ ਜਨਮ ਉਤਸਵ 'ਤੇ ਭੁੱਖ ਹੜਤਾਲ ਕਰਦੇ ਹਨ। ਬੜੇ ਕਸ਼ਟ ਨਾਲ ਦਿਨ ਰਾਤ ਬਿਤਾਂਦੇ ਹਨ। ਇਹ ਹਿੰਦੂ ਧਰਮ ਹੈ। ਇਸ ਪ੍ਰਕਾਰ ਦੇ ਹਿੰਦੂ ਧਰਮ ਦੇ ਉਲਟ ਧਰਮ ਵਾਲੇ ਸਿੱਖਾਂ ਨੂੰ ਹਿੰਦੂ ਮੰਨਣਾ ਮਹਾਂ ਮੂਰਖਤਾ ਹੈ।

ਹਿੰਦੂ ਧਰਮ ਜਾਂ ਬ੍ਰਾਹਮਣ ਗ੍ਰੰਥਾਂ ਦਾ ਧਰਮ ਹਿੰਦੂਆਂ ਦਾ ਧਰਮ ਕਹੋ ਜਾਂ ਬ੍ਰਾਹਮਣ ਗ੍ਰੰਥਾਂ ਦਾ ਧਰਮ ਕਹੋ, ਇਕ ਹੀ ਗੱਲ ਹੈ। ਅਸ਼ਟਾਧਯਾਯੀ ਵਿਆਕਰਣ ਦੇ ਤਦਧੀਤੇ ਤਦ੍ਵੇਦ (੪-੨-੫੯) ਇਸ ਸੂਤਰ ਦੇ ਅਨੁਸਾਰ ਬ੍ਰਾਹਮਣ ਸ਼ਬਦ ਦਾ ਅਰਥ ਇਵੇਂ ਹੈ : 'ਤਤ' ਨਾਮ ਬ੍ਰਹਮ ਅਰਥਾਤ ਵੇਦ ਵਿਦਿਆ ਦਾ ਹੈ, 'ਅਧੀਤੇ' ਦਾ ਅਧਿਐਨ ਕਰਨ ਦਾ ਹੈ। 'ਤਤ' ਨਾਮ ਸਤ ਚਿਤ ਅਨੰਦ ਦਾ ਹੈ, ਵੇਦ' ਨਾਮ ਉਸ ਨੂੰ ਜਾਨਣੇ ਵਾਲੇ ਦਾ ਹੈ। ਇਸ ਸੂਤਰ ਦਾ ਭਾਵਾਰਥ ਇਹ ਹੁੰਦਾ ਹੈ ਕਿ ਵੇਦ ਨੂੰ ਪੜ੍ਹਾਣੇ ਵਾਲੇ ਦਾ ਨਾਮ ਬ੍ਰਾਹਮਣ ਹੈ ਯਾ ਸਤ ਚਿਤ ਅਨੰਦ ਬ੍ਰਹਮ ਨੂੰ ਜਾਣਨੇ ਵਾਲੇ ਦਾ ਨਾਮ ਬ੍ਰਹਮ ਹੈ। ਅਰਥਾਤ ਬ੍ਰਾਹਮਣ ਨਾਮ ਵਿਦਵਾਨ ਦਾ ਹੈ।

ਬ੍ਰਾਹਮਣ ਗ੍ਰੰਥਾਂ ਵਿਚ ਲਿਖਿਆ ਹੈ ਕਿ ਬ੍ਰਾਹਮਣ ਯਾ ਵਿਦਵਾਨ ਨੂੰ ਦਾਨ ਦੇਣਾ ਚਾਹੀਦਾ ਹੈ। ਬ੍ਰਾਹਮਣ ਗ੍ਰੰਥਾਂ ਦਾ ਇਹ ਸਿਧਾਂਤ ਸਾਰੇ ਸੰਸਾਰ ਦੇ ਮੱਤ ਮੰਨਦੇ ਹਨ। ਐਸਾ ਹੋ ਭੀ ਰਿਹਾ ਹੈ। ਤਨਖਾਹ ਦੇਣਾ ਭੀ ਦਾਨ ਹੀ ਕਹਾਉਂਦਾ ਹੈ। ਇਹ ਸਿਧਾਂਤ ਗੁਰੂ ਘਰ ਵਿਚ ਮੰਨਿਆ ਗਿਆ ਹੈ। ਇਸੀ ਕਰਕੇ ਕਿਹਾ ਹੈ :-

ਚਹੁ ਵਰਨਾ ਕਉ ਦੇ ਉਪਦੇਸੁ ॥
ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ ॥

ਬੀਜ ਮੰਤ੍ਰ ਸਰਬ ਕੋ ਗਿਆਨੁ ॥
ਚਹੁ ਵਰਨਾ ਮਹਿ ਜਪੈ ਕੋਊ ਨਾਮੁ ॥
(ਸੁਖਮਨੀ ਸਾਹਿਬ, ਪੰਨਾ ੨੭੪)

ਜੋ ਪੰਡਿਤ ਜਾਂ ਬ੍ਰਾਹਮਣ ਚਾਰੋਂ ਵਰਣਾਂ ਨੂੰ ਵਿਦਿਆ ਪੜ੍ਹਾਉਂਦਾ ਹੈ , ਸਦ ਉਪਦੇਸ਼ ਦਿੰਦਾ ਹੈ, ਉਸ ਪੰਡਿਤ ਨੂੰ ਸਦਾ ਪ੍ਰਣਾਮ ਹੈ ।' ਬੀਜ ਮੰਤ੍ਰ ' ਨਾਂ ਇਕ ਓਅੰਕਾਰ ਦਾ ਹੈ ਕਿਉਂਕਿ ਵੇਦ ਆਦਿ ਸਾਰੇ ਸ਼ਾਸਤ੍ਰਾਂ ਦਾ ਆਰੰਭ ਇਕ ਓਅੰਕਾਰ ਨਾਲ ਹੀ ਹੁੰਦਾ ਹੈ । ਉਸ ਦਾ ਚਾਰੋਂ ਵਰਣਾਂ ਨੂੰ ਗਿਆਨ ਕਰਾਏ । ਉਸ ਦਾ ਸਾਰੇ ਵਰਣਾਂ ਨੂੰ ਉਪਦੇਸ਼ ਕਰੇ । ਕੋਈ ਭੀ ਨਾਮ ਜਪੇ, ਸਭ ਨੂੰ ਇਕੋ ਜਿਹਾ ਅਧਿਕਾਰ ਹੋਣਾ ਚਾਹੀਦਾ ਹੈ । (ਸੁਖਮਨੀ ਸਾਹਿਬ ਜੀ ੯ਵੀਂ ਅਸ਼ਟਪਦੀ )

ਪ੍ਰੰਤੂ, ਇਸ ਸਿਧਾਂਤ ਦੇ ਉਲਟ ਬ੍ਰਾਹਮਣ ਗ੍ਰੰਥਾਂ ਵਿਚ ਇਸ ਤਰ੍ਹਾਂ ਲਿਖਿਆ ਹੈ ਕਿ ਬ੍ਰਾਹਮਣ ਨੂੰ ਜਨਮ ਤੋਂ ਹੀ ਪੂਜ ਮੰਨਣਾ ਚਾਹੀਦਾ ਹੈ । ਬ੍ਰਾਹਮਣ ਨੂੰ ਦਾਨ ਦੇਣ ਨਾਲ ਉਹ ਦਾਨ ਸਵਰਗ ਵਿਚ ਰਹਿਣ ਵਾਲੇ ਦੇਵਤਿਆਂ ਨੂੰ ਅਥਵਾ ਪਿਤਰਾਂ ਨੂੰ ਮਿਲਦਾ ਹੈ । ਉਹ ਇਸ ਦਾਨ ਨਾਲ ਪ੍ਰਸੰਨ ਹੁੰਦੇ ਹਨ । ਦਾਨ ਦੇਣ ਵਾਲੇ ਦੀਆਂ ਸਾਰੀਆਂ ਕਾਮਨਾਵਾਂ ਪੂਰੀਆਂ ਕਰਦੇ ਹਨ । ਇਹ ਸਿਧਾਂਤ ਕੇਵਲ ਸਿੱਧੀ ਦਾ ਸਾਧਨ ਹੋਣ ਕਰਕੇ ਸੰਸਾਰ ਭਰ ਦੇ ਮੱਤਾਂ ਨੂੰ ਪ੍ਰਵਾਨ ਨਹੀਂ, ਇਸ ਲਈ ਇਹ ਸਿਧਾਂਤ ਗੁਰੂ ਘਰ ਵਿਚ ਭੀ ਪ੍ਰਵਾਨ ਨਹੀਂ । ਕਿਉਂਕਿ ਇਸ ਸਿਧਾਂਤ ਨੇ ਵੱਡੇ ਵੱਡੇ ਬਹਾਦਰ ਰਾਜਿਆਂ ਦੀ ਬੁੱਧੀ ਨੂੰ ਭੀ ਖਰਾਬ ਕਰ ਦਿੱਤਾ । ਰਾਜੇ ਸਵਰਗ ਦੀਆਂ ਅਤਿ ਸੁੰਦਰ ਇਸਤਰੀਆਂ, ਘੋੜੇ, ਹਾਥੀ, ਬਾਗ, ਘਰ ਆਦਿ ਦੀ ਪ੍ਰਾਪਤੀ ਦੇ ਲਾਲਚ ਵਿਚ ਆ ਕੇ ਆਪਣੀਆਂ ਸੁੰਦਰ ਇਸਤਰੀਆਂ ਦਾ ਦਾਨ ਬ੍ਰਾਹਮਣਾਂ ਨੂੰ ਦੇਣ ਲਗ ਪਏ । ਤਥਾ ਬ੍ਰਾਹਮਣ ਨੂੰ ਮੂੰਹ ਮੰਗਿਆ ਪਦਾਰਥ ਦੇ ਕੇ ਦਾਨ ਵਿਚ ਦਿਤੀਆਂ ਹੋਈ ਚੀਜ਼ਾਂ ਫਿਰ ਵਾਪਸ ਲੈਣ ਲਗ ਪਏ ।

ਗਯਾ ਦੇ ਰਾਜੇ ਨੇ ਆਪਣੀ ਅਤਿ ਸੁੰਦਰ ਰਾਣੀ ਦਾ ਦਾਨ ਆਪਣੇ ਪੰਡੇ ਨੂੰ ਦਿੱਤਾ। ਰਾਣੀ ਨੂੰ ਪੰਡੇ ਦੇ ਘਰ ਪਹੁੰਚਾਇਆ ਗਿਆ। ਰਾਣੀ ਪੰਡੇ ਦੇ ਘਰ ਦੀ ਉਪਰ ਦੀ ਛੱਤ 'ਤੇ ਖੜ੍ਹੀ ਹੋ ਗਈ । ਰਾਜੇ ਨੇ ਪੰਡੇ ਨੂੰ ਮਨ-ਇੱਛਤ ਪਦਾਰਥ ਦੇ ਕੇ ਪੰਡੇ ਤੋਂ ਰਾਣੀ ਨੂੰ ਵਾਪਸ ਲੈਣਾ ਚਾਹਿਆ । ਕਿੰਤੂ ਰਾਜੇ ਦੇ ਮਨ ਚਾਹੇ ਪਦਾਰਥ ਦੇਣ ਦੇ ਲਈ ਤਿਆਰ ਹੋ ਜਾਣ 'ਤੇ ਵੀ ਅਤੇ ਬੜੀ ਬੇਨਤੀ ਕਰਨ 'ਤੇ ਭੀ ਪੰਡੇ ਨੇ ਰਾਣੀ ਨੂੰ ਵਾਪਸ ਨ ਦਿੱਤਾ । ਰਾਜੇ ਦੀ ਅਤੇ ਪੰਡੇ ਦੀ ਬਹਿਸ ਨੂੰ ਰਾਣੀ ਵੀ ਛੱਤ 'ਤੇ ਖੜ੍ਹੀ ਸੁਣ ਰਹੀ ਸੀ । ਰਾਜਾ ਨਿਰਾਸ ਹੋ ਕੇ ਆਪਣੇ ਘਰ ਨੂੰ ਚਲ ਪਿਆ । ਰਾਣੀ ਨੂੰ ਜਦੋਂ ਤਕ ਰਾਜੇ ਦੇ ਦਰਸ਼ਨ ਹੁੰਦੇ ਰਹੇ ਤਦ ਤਕ ਤਾਂ ਰਾਣੀ ਛੱਤ 'ਤੇ ਖੜ੍ਹੀ ਰਹੀ । ਕਿੰਤੂ ਜਦੋਂ ਰਾਣੀ ਦੀ ਦ੍ਰਿਸ਼ਟੀ ਤੋਂ ਰਾਜਾ ਪਰ੍ਹੇ ਹੋਇਆ ਤਾਂ ਰਾਣੀ ਨੇ ਛੱਤ ਤੋਂ ਸਿਰ ਦੇ ਭਾਰ ਗਿਰ

ਕੇ ਆਤਮ-ਹੱਤਿਆ ਕਰ ਲਈ ।

ਇਸ ਦੁਰਘਟਨਾ ਤੋਂ ਜਨਤਾ ਵਿਚ ਬੜੀ ਕੁਰਲਾਹਟ ਮੱਚੀ ਅਤੇ ਪਤਿਬ੍ਰਤ ਧਰਮ ਦੇ ਘਾਤ ਕਰਨ ਵਾਲੇ ਬ੍ਰਾਹਮਣ ਗ੍ਰੰਥਾਂ ਵਿਚ ਲਿਖੇ ਹੋਏ ਐਸੇ ਪਾਪਾਚਾਰ ਰੂਪ ਇਸਤਰੀ ਦਾ ਦਾਨ ਬੰਦ ਕਰ ਦਿੱਤਾ ਗਿਆ ।

ਐਸੇ ਅਨੇਕਾਂ ਸੁਆਰਥਾਂ ਨਾਲ ਭਰੇ ਹੋਏ ਬ੍ਰਾਹਮਣਾਂ ਦੇ ਵੇਦ ਆਦਿ ਗ੍ਰੰਥਾਂ ਦਾ ਤਿਆਗ ਕਰ ਕੇ ਸੰਸਾਰ ਭਰ ਕੇ ਲੋਕ ਮਤ-ਮਤਾਂਤਰਾਂ ਨੂੰ ਚਲਾਣੇ ਵਾਲੇ ਹੋਏ ਕਿੰਤੂ ਗੁਰੂ-ਘਰ ਨੇ ਬ੍ਰਾਹਮਣਾਂ ਦੇ ਵੇਦ ਆਦਿ ਗ੍ਰੰਥਾਂ ਵਿੱਚੋਂ ਪਰਮੇਸ਼ਵਰ ਦੀ ਭਗਤੀ ਤੇ ਗਿਆਨ ਦੇ ਸਾਧਨ ਰੂਪ ਅੰਸ਼ਾਂ ਨੂੰ ਠੀਕ ਸਮਝਿਆ ਅਤੇ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਅਜੇਹੇ ਗ੍ਰੰਥ ਤਿਆਰ ਕੀਤੇ ਜਿਸ ਵਿਚ ਵੱਖ-ਵੱਖ ਦੇਵੀ-ਦੇਵਤਿਆਂ ਦੀ ਭਗਤੀ ਨੂੰ ਤਿਆਗ ਕੇ ਤਥਾ ਵੇਦ ਆਦਿ ਗ੍ਰੰਥਾਂ ਦੇ ਕਰਮ-ਕਾਂਡ ਸਬੰਧੀ ਵਿਚਾਰ ਤਿਆਗ ਕੇ ਕੇਵਲ ਇਕ ਪ੍ਰਮਾਤਮਾ ਦੀ ਭਗਤੀ ਕਰਨ ਦਾ ਵਿਧਾਨ ਹੈ । ਕੇਵਲ ਇਹ ਇਕ ਆਦਿ ਗੁਰੂ ਗ੍ਰੰਥ ਹੀ ਸਿੱਖਾਂ ਦਾ ਧਰਮ ਗ੍ਰੰਥ ਹੈ । ਇਸ ਆਦਿ ਗੁਰੂ ਗ੍ਰੰਥ ਦੀ ਰੱਖਿਆ ਕਰਨ ਤੇ ਸਿੱਖਿਆ ਦੇ ਵਾਧੇ ਦੇ ਲਈ ਹੀ ਸਿੱਖ ਪੰਥ ਦੀ ਰਚਨਾ ਹੋਈ ਹੈ । ਇਸ ਲਈ ਤਨ ਮਨ ਤੇ ਧਨ ਨਾਲ ਆਦਿ ਗੁਰੂ ਗ੍ਰੰਥ ਦੀ ਰੱਖਿਆ ਕਰਨਾ ਹੀ ਸਿੱਖਾਂ ਦਾ ਪਰਮ ਧਰਮ ਹੈ । ਇਸ ਗੁਰੂ ਗੰਥ ਦੀ ਰੱਖਿਆ ਨਾਲ ਹੀ ਸਿੱਖ-ਪੰਥ ਦੀ ਆਪਣੀ ਰੱਖਿਆ ਹੈ । ਜੇਕਰ ਗੁਰੂ-ਘਰ ਹਿੰਦੂ ਧਰਮ ਹੁੰਦਾ ਤਾਂ ਉਨ੍ਹਾਂ ਨੂੰ ਬ੍ਰਾਹਮਣਾਂ ਦੇ ਵੇਦ ਗ੍ਰੰਥਾਂ ਤੋਂ ਵੱਖਰੇ ਆਦਿ ਗੁਰੂ ਗ੍ਰੰਥ ਦੇ ਰਚਣ ਦੀ ਕੁਝ ਭੀ ਲੋੜ ਨਹੀਂ ਸੀ ।

ਜੇਕਰ ਗੁਰੂ ਜੀ ਹਿੰਦੂ ਰਹਿਣਾ ਪਸੰਦ ਕਰਦੇ ਤਾਂ ਉਹ "ਹਿੰਦੂ ਤੁਰਕ ਤੇ ਰਹੇ ਨਿਆਰਾ," ਹਿੰਦੂ ਅਤੇ ਮੁਸਲਮਾਨ ਤੋਂ ਵੱਖਰਾ ਕਰਨ ਵਾਲਾ ਉਪਦੇਸ਼ ਆਪਣੇ ਸਿੱਖਾਂ ਨੂੰ ਨਾ ਦਿੰਦੇ ।

ਜੇਕਰ ਗੁਰੂ ਘਰ ਹਿੰਦੂ ਧਰਮ ਅਰਥਾਤ ਬ੍ਰਾਹਮਣ ਗ੍ਰੰਥਾਂ ਦੇ ਧਰਮ ਨੂੰ ਅਸਲੀ ਧਰਮ ਮੰਨਦਾ ਹੁੰਦਾ ਤਾਂ ਗੁਰੂ ਸਾਹਿਬਾਨ ਇਸ ਦਾ ਤਿਆਗ ਨਾ ਕਰਦੇ ।

ਜੇਕਰ ਹਿੰਦੂ ਰਹਿੰਦੇ ਹੋਏ ਭੀ ਅਸਲੀ ਧਰਮ ਦੀ ਰੱਖਿਆ ਹੋ ਸਕਦੀ ਤਾਂ ਗੁਰੂ ਜੀ ਹਿੰਦੂ ਅਤੇ ਮੁਸਲਮਾਨਾਂ ਤੋਂ ਵੱਖਰੇ ਤੀਸਰੇ ਸਿੱਖ ਪੰਥ ਨਾਮ ਵਾਲੇ ਪੰਥ ਦਾ ਨਿਰਮਾਣ ਨਾ ਕਰਦੇ, ਇਸ ਲਈ ਹਿੰਦੂ ਧਰਮ ਤੋਂ ਵੱਖਰੇ ਧਰਮ ਵਾਲੇ ਸਿੱਖਾਂ ਨੂੰ ਹਿੰਦੂ ਮੰਨਣਾ ਮਹਾਂ-ਮੂਰਖਤਾ ਹੈ ।

* * *

# ਮੈਂ ਕੌਣ ਹਾਂ ?

ਪਿਆਰੇ ਸੱਜਣੋਂ ! 'ਬ੍ਰਹਮ ਸੂਤਰ' ਨਾਂ ਵਾਲੇ ਛੇਵੇਂ ਸ਼ਾਸਤਰ ਨੂੰ ਵੇਦ ਵਿਆਸ ਜੀ ਨੇ ਬਣਾਇਆ ਹੈ । ਉਸ ਦੇ ਤੀਸਰੇ ਅਧਿਆਇ ਦੇ ਦੂਸਰੇ ਪਾਦ ਦਾ 'ਅਸ਼ੁਧ ਮਿਤਿ ਚੇਤ ਨ ਸ਼ਬਦਾਤ' ਪੰਝੀਵਾਂ ਸੂਤਰ ਹੈ । ਇਸ ਦਾ ਅਰਥ ਸ਼ੰਕਰਾਚਾਰੀਆ ਜੀ ਦੇ ਭਾਸ਼ ਅਨੁਸਾਰ ਇਹ ਹੈ ਕਿ 'ਜੇਕਰ ਕਹੋ ਕਿ ਪਸ਼ੂ ਹਿੰਸਾ ਦੁਆਰਾ ਹੋਣ ਵਾਲਾ 'ਜਯੋਤਿਸ਼ਟੋਮ ' ਨਾਂ ਵਾਲਾ ਯਗ ਪਾਪ ਰੂਪ ਹੈ ਤਾਂ ਐਸੀ ਸ਼ੰਕਾ ਨਾ ਕਰੋ, ਕਿਉਂਕਿ ਇਹ ਪਸ਼ੂ ਹਿੰਸਾ 'ਸ਼ਬਦਾਤ' ਵੇਦ ਅਨੁਸਾਰ ਹੈ ॥੨੫॥ ਇਸ ਲਈ ਯਗ ਵਿਚ ਬੱਕਰੇ ਦੇ, ਗੱਧੇ ਦੇ, ਘੋੜੇ ਦੇ, ਗਾਂ ਦੇ ਅਤੇ ਮਨੁੱਖ ਦੇ ਮਾਸ ਦਾ ਖਾ ਲੈਣਾ ਇਹ ਧਰਮ ਹੈ, ਵੇਦ ਅਤੇ ਸ਼ਾਸਤਰਾਂ ਵਿਚ ਸੰਭਵ ਹੋਣੇ ਕਾਰਨ ਸਨਾਤਨ ਧਰਮ ਹੈ । ਐਸਾ ਫੈਸਲਾ ਵੇਦ ਵਿਆਸ ਜੀ ਤੇ ਸ਼ੰਕਰਾਚਾਰੀਆ ਜੀ ਦਾ ਹੈ ।

ਮਨੁਸਿਮ੍ਰਿਤਿ ਦੇ ਤੀਜੇ ਅਧਿਆਇ ਵਿਚ ਇਸ ਤਰ੍ਹਾਂ ਕਿਹਾ ਹੈ ਕਿ ਸ਼ਰਾਧ ਵਿਚ ਬ੍ਰਾਹਮਣ ਨੂੰ ਜੰਗਲੀ ਸੂਰ ਦਾ ਅਤੇ ਜੰਗਲੀ ਭੈਂਸੇ ਦਾ ਮਾਸ ਖੁਆਉਣ ਨਾਲ ਪਿੱਤਰ ਦਸ ਮਹੀਨੇ ਤ੍ਰਿਪਤ ਰਹਿੰਦੇ ਹਨ; ਕਛੂਏ ਦਾ ਮਾਸ ਖੁਆਉਣ ਨਾਲ ਗਿਆਰਾਂ ਮਹੀਨੇ ਪਿੱਤਰ ਤ੍ਰਿਪਤ ਰਹਿੰਦੇ ਹਨ । ਲੰਬੇ ਕੰਨਾਂ ਵਾਲੇ ਸਫ਼ੈਦ ਵੱਡੇ ਬੱਕਰੇ ਦਾ ਮਾਸ ਖੁਆਉਣ ਨਾਲ ਪਿੱਤਰ ਬਾਰ੍ਹਾਂ ਸਾਲ ਤ੍ਰਿਪਤ ਰਹਿੰਦੇ ਹਨ । ਗੈਂਡੇ ਦਾ ਅਤੇ ਕਾਲੇ ਬੱਕਰੇ ਦਾ ਮਾਸ ਖੁਆਉਣ ਨਾਲ ਪਿੱਤਰ ਸਦਾ ਲਈ ਤ੍ਰਿਪਤ ਰਹਿੰਦੇ ਹਨ, ਅਰਥਾਤ ਭੁੱਖ ਪਿਆਸ ਤੋਂ ਰਹਿਤ ਹੋ ਜਾਂਦੇ ਹਨ । ਇਹ ਧਰਮ ਸਿਮਰਤੀਆਂ ਦੇ ਅਨੁਸਾਰ ਹੋਣ ਕਰਕੇ ਸਨਾਤਨ ਧਰਮ ਹੈ । ਇਹੋ ਮਨੌਤ ਵੇਦ ਵਿਆਸ ਜੀ ਤੇ ਸ਼ੰਕਰਾਚਾਰੀਆ ਜੀ ਦੀ ਹੈ ।

ਪਾਰਸਕਾਰ ਗ੍ਰਿਹਿ ਸੂਤ੍ਰ ਕਾਂਡ ਪਹਿਲਾ ਕਣਿਰਕਾ ਤੀਸਰੀ ਦੇ ਅਨੁਸਾਰ ਵਿਆਹ ਵਿਚ ਵਰ ਦੇ ਸੁਆਗਤ ਦੇ ਲਈ 'ਮਾਤਾ ਰੁਦਰਾਣੰ' ਇਤਿਆਦਿ ਮੰਤ੍ਰ ਪੜ੍ਹਦੇ ਹੋਏ ਗਊ ਹੱਤਿਆ ਕਰਨੀ ਅਤੇ ਉਸ ਦਾ ਮਾਸ ਬਹੂ ਨੂੰ ਖੁਆਣਾ ਪਰਮ ਜ਼ਰੂਰੀ ਹੈ । ਇਹ ਧਰਮ ਸਮਾਰਤ ਸੂਤਰਾਂ ਦੇ ਅਨੁਸਾਰ ਹੋਣ ਕਰਕੇ ਸਨਾਤਮ ਧਰਮ ਹੈ । ਇਹ ਵੇਦ ਵਿਆਸ ਜੀ ਅਤੇ ਸ਼ੰਕਰਚਾਰੀਆ ਜੀ ਦਾ ਨਿਸ਼ਚਾ ਹੈ । ਕਿੰਤੂ ਗਊ-ਭਗਤਾਂ ਤੋਂ ਡਰ ਕੇ ਗਊ-ਹਤਿਆ ਦੇ ਥਾਂ ਤਿਣਕੇ ਨੂੰ (ਘਾਹ ਦੇ ਤੀਲੇ ਨੂੰ) ਕੱਟ ਦੇਣਾ ਇਹ ਸਮਾਰਤ ਸੂਤਰਾਂ ਦੇ ਅਨੁਸਾਰ ਨਾ ਹੋਣ ਕਰਕੇ ਸਨਾਤਨ ਧਰਮ ਨਹੀਂ ਹੈ, ਕਿਉਂਕਿ ਇਹ ਕੰਮ

ਮਨ-ਮਰਜ਼ੀ ਦਾ ਹੈ ।

ਤੰਤਰ ਅਤੇ ਪੁਰਾਣਾਂ ਦੇ ਅਨੁਸਾਰ, ਦੁਰਗਾ ਦਾ ਅਤੇ ਸ਼ੰਕਰ ਦਾ ਸ਼ਰਾਬ ਮਾਸ ਦਾ ਭੋਗ ਲਗਾਉਣਾ ਪਰਮ ਜ਼ਰੂਰੀ ਹੈ । ਇਹ ਧਰਮ, ਤੰਤਰ ਅਤੇ ਪੁਰਾਣਾਂ ਦੇ ਅਨੁਸਾਰ ਹੋਣ ਕਰ ਕੇ ਸਨਾਤਨ ਧਰਮ ਹੈ । ਇਸ ਧਰਮ ਨੂੰ ਵੇਦ ਵਿਆਸ ਜੀ ਨੇ ਅਤੇ ਸ਼ੰਕਰਾਚਾਰੀਆ ਜੀ ਨੇ ਮੰਨਿਆ ਹੈ । ਕਿੰਤੂ ਪਸ਼ੂ ਹਿੰਸਾ ਦੇ ਵਿਰੋਧੀ ਜਨਤਾ ਤੋਂ ਡਰ ਕੇ ਪਸ਼ੂ-ਹਤਿਆ ਦੇ ਥਾਂ ਦੁਰਗਾ ਨੂੰ ਕੜਾਹ-ਪ੍ਰਸ਼ਾਦ ਦਾ ਭੋਗ ਲਗਾਉਣਾ ਜਾਂ ਨਾਰੀਅਲ ਵਿਚ ਪਸ਼ੂ-ਭਾਵਨਾ ਕਰ ਕੇ ਉਸ ਨੂੰ ਕੱਟ ਦੇਣਾ ਯਾ ਮਿੱਠੇ ਕਢੂ ਨੂੰ ਲਕੜੀ ਦੀਆਂ ਚਾਰ ਟੰਗਾਂ ਲਾ ਕੇ ਉਸ ਨੂੰ ਪਸ਼ੂ ਬਲੀ ਦੀ ਭਾਵਨਾ ਨਾਲ ਕੱਟ ਦੇਣਾ ਯਾ ਉੜਦ ਯਾਨੀ ਮਾਂਹ ਦੇ ਆਟੇ ਦਾ ਪਸ਼ੂ ਬਣਾ ਕੇ ਉਸ ਨੂੰ ਪਸ਼ੂ ਬਲੀ ਦੀ ਭਾਵਨਾ ਨਾਲ ਕੱਟ ਦੇਣਾ, ਇਹ ਕਲਪਨਾ ਤੰਤਰ ਅਤੇ ਪੁਰਾਣਾਂ ਦੇ ਅਨੁਕੂਲ ਨਾ ਹੋਣ ਕਰਕੇ ਇਹ ਸਨਾਤਨ ਧਰਮ ਨਹੀਂ ਹੈ, ਕਿਉਂਕਿ ਐਸਾ ਦੁਰਗਾ ਅਤੇ ਉਸ ਦੀ ਸਵਾਰੀ, ਸ਼ੇਰ ਦਾ ਖਾਣਾ ਨਹੀਂ ਹੈ ।

ਵੇਦਾਂ ਦਾ, ਸ਼ਾਸਤਰਾਂ ਦਾ, ਸਿਮ੍ਰਤੀਆਂ ਦਾ, ਸਮਾਰਤ ਸੂਤਰਾਂ ਨੂੰ ਤੰਤਰ ਤਥਾ ਪੁਰਾਣਾਂ ਦਾ ਪੂਰਵੋਵਾਦ ਅਨੇਕ ਦੋਸ਼ਾਂ ਤੋਂ ਭ੍ਰਿਸ਼ਟ ਹੋਏ ਜਾਣ ਕੇ ਮੈਂਨੇ ਬਹੁਤ ਸਾਰੇ ਅੰਸ਼ਾਂ ਵਿਚ ਇਨ੍ਹਾਂ ਗ੍ਰੰਥਾਂ ਨੂੰ ਛੋੜ ਦਿੱਤਾ ਹੈ । ਕੇਵਲ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਿਲਕੁਲ ਹੀ ਨਿਰਦੋਸ਼ ਜਾਣ ਕੇ ਅਤੇ ਮਨੁੱਖ-ਮਾਤ੍ਰ ਦਾ ਹਿਤੈਸ਼ੀ ਮੰਨ ਕੇ ਮੈਂ ਇਸ ਗੁਰੂ ਗ੍ਰੰਥ ਨੂੰ ਆਪਣਾ ਧਰਮ-ਗ੍ਰੰਥ ਮੰਨ ਲਿਆ ਹੈ ਅਤੇ ਮੈਂ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਦਾ ਸਿਖ ਮੰਨਦਾ ਹਾਂ, ਇਸ ਲਈ ਮੈਂ ਗੁਰੂ ਦਾ ਸਿੱਖ ਹਾਂ ।

ਤੁਹਾਡਾ ਆਪਣਾ,

ਅਸੂ ਸੰਮਤ ੨੦੩੧
ਅਕਤੂਬਰ ਈਸਵੀ ਸੰਨ ੧੯੭੪

ਰਾਮ ਤੀਰਥ ਦੰਡੀ ਸੰਨਿਆਸੀ



ਸਵਾਮੀ ਰਾਮ ਤੀਰਥ ਜੀ ਦੰਡੀ ਸੰਨਿਆਸੀ
ਸਿੱਖੀ-ਮੰਡਲ ਵਿੱਚ ਆਉਣ ਤੋਂ ਬਾਅਦ

"ਪੂਜਾ ਅਕਾਲ ਕੀ,
ਪਰਚਾ ਸ਼ਬਦ ਕਾ,
ਦੀਦਾਰ ਖਾਲਸੇ ਕਾ"

"ਕਿਰਤ ਕਰੋ,
ਨਾਮ ਜਪੋ,
ਵੰਡ ਛਕੋ"

"ਅੰਮ੍ਰਿਤ ਛਕੋ,
ਸਿੰਘ ਸਜੋ,
ਨਸ਼ੇ ਛੱਡੋ"

"ਗੁਰਮੁਖੀ ਸਿੱਖੋ,
ਗੁਰਮੁਖੀ ਲਿਖੋ,
ਗੁਰਮੁਖੀ ਪੜ੍ਹੋ"